[ਸਰਦਾਰ ਅਜਾਇਬ ਸਿੰਘ ਸੰਧੂ]

ਜਿਹੜੇ ਆਪੋਜ਼ੀਸ਼ਨ ਦੀਆਂ ਟਿਕਟਾਂ ਉਤੇ ਇਲੈਕਸ਼ਨਾਂ ਲੜ ਕੇ ਆਏ ਹਨ ਉਹ ਆਪੋਜ਼ੀਸ਼ਨ ਦੇ ਬੈਂਚਾਂ ਉਤੇ ਬੈਠਣ ਅਤੇ ਜਿਹੜੇ ਕਾਂਗਰਸ ਦੇ ਟਿਕਟਾਂ ਉਤੇ ਇਲੈਕਸ਼ਨਜ਼ ਵਿਚ ਕਾਮਯਾਬ ਹੋਏ ਹਨ ਉਹ ਕਾਂਗਰਸੀ ਬੈਂਚਾਂ ਉਤੇ ਬੈਠਣ। ਅਗਰ ਉਨ੍ਹਾਂ ਨੇ ਸੀਟਸ ਚੇਂਜ ਕਰਨੀਆਂ ਹਨ ਤਾਂ ਅਸੈਂਬਲੀ ਦੀਆਂ ਸੀਟਾਂ ਤੋਂ ਰੀਜ਼ਾਇਨ ਕਰਕੇ ਫਿਰ ਇਲੈਕਸ਼ਨਾਂ ਲੜਨ। ਪਰ ਸਰਕਾਰ ਨੇ ਪੁਲੀਟੀਕਲ ਕੁਰਪਸ਼ਨ ਵਧਾਈ ਹੈ, ਸੋ ਪੁਲੀਟੀਕਲ ਫਰੀਡਮ ਦੇ ਰਾਹੀਂ ਇਕਨਾਮਿਕ ਫਰੀਡਮ ਆਉਂਦੀ ਹੈ। ਪੁਲੀਟੀਕਲ ਕੁਰਪਸ਼ਨ ਦੇ ਕਾਰਨ ਇਕਨਾਮਿਕ ਕੁੱਰਪਸ਼ਨ ਹੁੰਦੀ ਹੈ। ਪੁਲੀਟੀਕਲ ਕੁਰਪਸ਼ਨ ਸਰਕਾਰ ਦੀ ਸ਼ਹਿ ਨਾਲ ਵਧ ਰਹੀ ਹੈ; ਪੁਲੀਟੀਕਲ ਕੁਰੱਪਸ਼ਨ ਬਹੁਤ ਵਧ ਰਹੀ ਹੈ । ਸਰਦਾਰ ਗੁਰਦਿਆਲ ਸਿੰਘ ਢਿੱਲੋਂ ਜੋ ਅਜ ਪੱਟੀ ਦੀ ਅਸੈਂਬਲੀ ਦੀ ਇਲੈਕਸ਼ਨ ਲਈ ਗਏ ਹਨ, ਉਹ ਉਥੇ ਆਪਣੀ ਜ਼ਿਮੇਦਾਰੀ ਨੂੰ ਭੁਗਤਾਉਣ ਲਈ ਗਏ ਹੋਏ ਹਨ, ਪਰ ਉਨ੍ਹਾਂ ਦੀ ਗੈਰ ਹਾਜ਼ਰੀ ਦੇ ਵਿਚ ਪੁਲੀਟੀਕਲ ਕੁਰੱਪਸ਼ਨ ਦੇ ਰਾਹੀਂ ਉਨ੍ਹਾਂ ਦੇ ਟੋਕਰੇ ਵਿਚੋਂ ਸਰਕਾਰ ਚੂਜ਼ਾ ਕਢ ਕੇ ਲੈ ਗਈ ਹੈ ਕਿੰਨੀ ਸ਼ਰਮ ਦੀ ਗਲ ਹੈ। ਮੈਂ ਇਸ ਚੀਜ਼ ਦਾ ਹਾਮੀ ਹਾਂ ਕਿ ਜਿਸ ਟਿਕਟ ਤੇ ਮੈਂਬਰ ਚੁਣ ਕੇ ਆਏ ਹਨ ਉਸ ਉਤੇ ਸਟਿਕ ਰਹਿਣ। ਪਰ ਕਾਂਗਰਸ ਦੇ ਲੀਡਰਾਂ ਨੇ ਕਿਹਾ ਸੀ ਕਿ ਪੁਲੀਟੀਕਲ ਕੁਰੱਪਸ਼ਨ ਨੂੰ ਦੂਰ ਕਰਾਂਗੇ ਅਤੇ ਕਾਂਗਰਸ ਦੇ ਜਿਹੜੇ ਮਾਨਯੋਗ ਮੈਂਬਰ ਆਪੋਜ਼ੀਸ਼ਨ ਵਲ ਜਾਣਗੇ ਉਨ੍ਹਾਂ ਨੂੰ ਅਸੈਂਬਲੀ ਦੀ ਸੀਟ ਤੋਂ ਰੀਜ਼ਾਇਨ ਕਰਨ ਲਈ ਕਹਾਂਗੇ, ਪਰ ਦੂਜੇ ਪਾਸੇ ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਕੋਈ ਨਾ ਕੋਈ ਲਾਲਚ ਦੇ ਕੇ ਆਪਣੀ ਤਰਫ ਲਿਆਉਣ ਦੀ ਕੋਸ਼ਿਸ਼ ਕਰ ਰਹੇ ਹਨ। ਕੀ ਇਨ੍ਹਾਂ ਦੀ ਇਹ ਸੋਸ਼ਲਿਜ਼ਮ ਦੀ ਝਲਕ ਹੈ ? (ਵਿਘਨ) ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਸਰਮਾਏਆਦਾਰਾਂ ਨੂੰ ਤਕੜੇ ਕਰਦੀ ਹੈ। ਉਨ੍ਹਾਂ ਨੂੰ ਫਾਇਦਾ ਪਹੁੰਚਾਉਣ ਲਈ ਕੋਸ਼ਿਸ਼ ਕਰਦੀ ਹੈ। ਗਰੀਬਾਂ ਨੂੰ ਤੰਗ ਕਰਦੀ ਹੈ। ਕੀ ਸਾਡੀ ਸਰਕਾਰ ਨੇ ਕੋਲਡ ਸਟੋਰੇਜ, ਸਿਨੇਮਾ ਅਤੇ ਟਰਾਂਸਪੋਰਟ ਨੂੰ ਨੈਸ਼ਨਲਾਈਜ਼ ਕਰਨ ਦਾ ਕੋਈ ਕਦਮ ਉਠਾਇਆ ਹੈ ? ਮੈਂ ਸਮਝਦਾ ਹਾਂ ਕਿ ਇਸ ਤਰਫ ਸਾਡੀ ਸਰਕਾਰ ਨੇ ਕੋਈ ਕਦਮ ਨਹੀਂ ਉਠਾਇਆ (ਚੌਧਰੀ ਰਾਮ ਸਿੰਘ ਵਲੋਂ ਵਿਘਨ) ਮੈਂ ਸਮਝਦਾ ਹਾਂ ਕਿ ਇਸ ਹਕੂਮਤ ਵਿਚ ਸਮਗਲਿੰਗ ਹੀ ਵਧੀ ਹੈ। ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਨੇ ਸੋਸ਼ਲਿਜ਼ਮ ਦਾ ਜਿਹੜਾ ਨਾਅਰਾ ਲਾਇਆ ਹੈ ਉਹ ਬਿਲਕੁਲ ਢੌਂਗ ਹੈ। ਅਗਰ ਸਾਡੀ ਸਰਕਾਰ ਸੋਸ਼ਲਿਜ਼ਮ ਲਿਆਉਣ ਤੇ ਤੁਲੀ ਹੋਈ ਹੈ ਤਾਂ ਕਮ ਸੇ ਕਮ ਸਰਕਾਰ ਨੂੰ ਕੋਲਡ ਸਟੋਰੇਜ ਸਿਨਮੇਂ ਅਤੇ ਟਰਾਂਸਪੋਰਟ ਨੂੰ ਛੇਤੀ ਦੇ ਨਾਲ ਨੈਸ਼ਨੇਲਾਈਜ਼ ਕਰ ਦੇਣਾ ਚਾਹੀਦਾ ਹੈ। ਮਹਿੰਗਾਈ ਨੂੰ ਦੂਰ ਕਰਨਾ ਚਾਹੀਦਾ ਹੈ। ਛੋਟੀਆਂ ਤਨਖਾਹਾਂ ਲੈਣ ਵਾਲੇ ਕਰਮਚਾਰੀਆਂ ਦੀਆਂ ਤਨਖਾਹਾਂ ਵਧਾ ਦੇਣੀਆਂ ਚਾਹੀਦੀਆਂ ਹਨ ਤਾਂਕਿ ਉਹ ਆਪਣਾ ਗੁਜ਼ਾਰਾ ਚਲਾ ਸਕਣ। ਲੋ ਪੇਡ ਐਂਪਲਾਈਜ਼ ਦੀਆਂ ਤਨਖਾਹਾਂ ਵਿਚ 25 ਪਰਸੈਂਟ ਇਜ਼ਾਫਾ ਕਰ ਦੇਣਾ ਚਾਹੀਦਾ ਹੈ। ਅਜ ਦੀਆਂ ਵਧੀਆਂ ਹੋਈਆਂ ਕੀਮਤਾਂ ਨੂੰ 25 ਪਰਸੈਂਟ ਘੱਟ ਕਰ ਦੇਣਾ ਚਾਹੀਦਾ ਹੈ। ਅਗਰ ਇਹ ਚੀਜ਼ ਸਰਕਾਰ ਕਰ ਸਕੇ ਤਾਂ ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਵਾਕਈ ਸੋਸ਼ਲਿਜ਼ਮ ਵੱਲ ਕਦਮ ਉਠਾ ਰਹੀ ਹੈ। ਜਦੋਂ ਤੁਸੀਂ ਆਜ਼ਾਦੀ ਲਈ ਲੜਦੇ ਸੀ, ਜਦੋਂ ਤੁਸੀਂ ਕੁਰਬਾਨੀਆਂ ਕਰਦੇ ਸੀ ਅਤੇ ਅੰਗਰੇਜ਼ੀ ਸਰਕਾਰ ਦੇ ਵਿਰੁਧ ਕਾਰਵਾਈ ਕਰਦੇ ਸੀ ਤਾਂ ਕਹਿੰਦੇ ਸੀ ਕਿ ਜੈਲਦਾਰ ਅਤੇ ਇਨਾਮਦਾਰ ਸਾਰੀ ਉਮਰ ਬ੍ਰਿਟਿਸ਼ ਸਰਕਾਰ ਦੀ ਟਾਊਟੀ ਕਰਦੇ ਰਹੇ ਹਨ, ਅਸੀਂ ਆਜ਼ਾਦ ਹੋਣ ਦੇ ਬਾਅਦ ਇਸ ਇੰਨਸਟੀਚਿਊਸ਼ਨ ਨੂੰ ਖਤਮ ਕਰ ਦੇਵਾਂਗੇ। 1948 ਵਿਚ ਉਹ ਦਿਨ ਬੜਾ ਸੁਭਾਗ ਦਾ ਦਿਨ ਸੀ ਜਦੋਂ ਪੰਜਾਬ ਸਰਕਾਰ ਨੇ ਸੂਬੇ ਵਿਚੋਂ ਇਸ ਇੰਸਟੀਚਿਊਸ਼ਨ ਨੂੰ ਖਤਮ ਕਰ ਦਿੱਤਾ ਸੀ। ਪਰ ਮੈਨੂੰ ਸਮਝ ਨਹੀਂ ਆਉਂਦੀ ਕਿ ਹੁਣ 15 ਸਾਲਾਂ ਦੇ ਬਾਦ ਜਦੋਂ ਸੋਸ਼ਲਿਜ਼ਮ ਨੂੰ ਕਾਇਮ ਕਰਨ ਦਾ ਜਤਨ ਕੀਤਾ ਜਾ ਰਿਹਾ ਹੈ ਇਹ ਕਿਉਂ ਕਿਹਾ ਜਾਂਦਾ ਹੈ ਕਿ ਜ਼ੈਲਦਾਰਾਂ ਅਤੇ ਇਨਾਮਦਾਰਾਂ ਦੇ ਬਿਨਾਂ ਐਡਮਿਨਿਸਟ੍ਰੇਸ਼ਨ ਨਹੀਂ ਚਲ ਸਕਦੀ। ਮੈਂ ਸਰਦਾਰ ਅਜਮੇਰ ਸਿਘ ਦੀ ਸੇਵਾ ਵਿਚ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਹ ਨਜ਼ਰ ਮਾਰ ਕੇ ਵੇਖਣ ਅਤੇ ਫਿਰ ਮੈਨੂੰ ਦਸਣ ਕਿ ਕਿਸੇ ਵੀ ਸੋਸ਼ਲਿਸਟ ਮੁਲਕ ਵਿਚ ਇਨਾਮਦਾਰੀ ਅਤੇ ਜ਼ੈਲਦਾਰੀ ਹੈ। 1952 ਵਿਚ ਜਦੋਂ

ਇਥੋਂ ਦੇ ਮੁਖ ਮੰਤਰੀ ਡਾਕਟਰ ਗੋਪੀ ਚੰਦ ਭਾਰਗੋ ਹੁੰਦੇ ਸਨ ਤਾਂ ਸਰਦਾਰ ਪਰਤਾਪ ਸਿੰਘ ਕੈਰੋਂ ਨੇ ਹਾਈ ਕਮਾਂਡ ਨੂੰ ਡਾਕਟਰ ਗੋਪੀ ਚੰਦ ਦੇ ਖਿਲਾਫ ਇਕ ਮੈਮੋਰੈਂਡਮ ਭੇਜਿਆ ਸੀ । ਉਸ ਵਿਚ ਲਿਖਿਆ ਸੀ ਕਿ ਡਾਕਟਰ ਗੋਪੀ ਚੰਦ ਸੋਸ਼ਲਿਸਟ ਨਹੀਂ ਹੈ, ਰੀਐਕਸ਼ਨਰੀ ਹੈ ਕਿਉਂ ਕਿ ਜੋ ਇਹ ਜੈਲਦਾਰੀ ਅਤੇ ਇਨਾਮਦਾਰੀ ਨੂੰ ਜਾਰੀ ਰਖਣਾ ਚਾਹੁੰਦਾ ਹੈ। 500 ਰੁਪਆ ਸਾਲਾਨਾ ਜ਼ੈਲਦਾਰ ਨੂੰ ਦਿੱਤਾ ਜਾਏਗਾ। ਇਸ ਤਰ੍ਹਾਂ ਨਾਲ ਲੱਖਾਂ ਰੁਪੈ ਪੰਜਾਬ ਦੇ ਅਵਾਮ ਦੇ ਖਰਚ ਹੋ ਜਾਣਗੇ। ਉਨ੍ਹਾਂ ਦੇ ਗਲੀਂ ਖਦਰ ਦੀਆਂ ਕਮੀਜਾਂ ਪਵਾ ਕੇ ਅਤੇ ਚੋੜੀਆਂ ਸਲਵਾਂਰਾਂ ਪਵਾ ਕੇ ਹੱਥਾਂ ਵਿਚ ਡੰਡੇ ਪਕੜਾ ਕੇ ਆਪਸ ਵਿਚ ਲੜਾਇਆ ਜਾਵੇਗਾ। ਇਹ ਤਾਂ ਪੰਜਾਬ ਦੀ ਜਨਤਾ ਨੂੰ ਗਰਕ ਕਰਨ ਦਾ ਮਸਲਾ ਹੈ, ਸ਼ੋਸ਼ਲਿਜ਼ਮ ਲਿਆਉਣ ਲਈ ਕਦਮ ਨਹੀਂ ਉਠਾਇਆ ਜਾ ਰਿਹਾ ।

ਜਦੋਂ ਮੈਂ ਗਵਰਨਰ ਸਾਹਿਬ ਦਾ ਭਾਸ਼ਣ ਸੁਣਿਆ ਸੀ ਤਾਂ ਮੈਨੂੰ ਖੁਸ਼ੀ ਹੋਈ ਸੀ ਕਿ ਸਰਕਾਰ ਨੇ ਹਰੀਜਨਾਂ ਦੇ ਉਨ੍ਹਾਂ ਮੁੰਡਿਆਂ ਕੁੜੀਆਂ ਲਈ, ਜਿਹੜੇ ਕਿ ਦਫਤਰਾਂ ਵਿਚ ਕੰਮ ਕਰਦੇ ਹਨ, ਪ੍ਰੋਮੋਸ਼ਨਾਂ ਲਈ 10 ਪਰਸੈਂਟ ਰਿਜ਼ਰਵੇਸ਼ਨ ਰਖੀ ਹੈ। ਪਰ ਨਾਲ ਹੀ ਨਾਲ ਅੱਡ ਅੱਡ ਮਹਿਕਮਿਆਂ ਵਿਚ ਅਫਸਰ ਹਰੀਜਨਾਂ ਅਤੇ ਨਾਲ ਹਰੀਜਨਾਂ ਵਿਚ ਨਫਰਤ ਦਾ ਬੀਜ ਬੋ ਰਹੇ ਹਨ। ਮੈਂ ਇਹ ਗਲ ਸਵੇਰੇ ਵੀ ਦਸੀ ਸੀ ਅਤੇ ਹੁਣ ਵੀ ਦਸਦਾ ਹਾਂ ਕਿ ਮੈਂ ਹਰ ਇਕ ਮਹਿਕਮੇਂ ਨੂੰ ਸਵਾਲ ਭੇਜੇ ਹਨ ਅਤੇ ਬਹੁਤਿਆਂ ਦੇ ਜਵਾਬ ਵੀ ਆ ਚੁਕੇ ਹਨ। ਰੈਕਰੂਟਮੈਂਟ ਦੇ ਵੇਲੇ ਹਰੀਜਨਾਂ ਲਈ 22 ਪਰਸੈਂਟ ਰਿਜ਼ਰਵੇਸ਼ਨ ਰਖੀ ਹੋਈ ਹੈ ਪਰ ਕਿਸੇ ਮਹਿਕਮੇਂ ਵਿਚ ਵੀ 2 ਪਰਸੈਂਟ ਜਾਂ 4 ਪਰਸੈਂਟ ਤੋਂ ਜ਼ਿਆਦਾ ਹਰੀਜਨ ਨੌਕਰ ਨਹੀਂ ਹੋਏ। ਮੈਂ ਅਫਸਰ ਸਾਹਿਬਾਨ ਦੀ ਸੇਵਾ ਵਿਚ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇਕਰ ਉਹ ਸ਼ੋਸ਼ਲਿਜ਼ਮ ਦਾ ਨਾਅਰਾ ਲਾਉਣ ਵਾਲਿਆਂ ਨਾਲ ਰਲ ਕੇ ਸੋਸ਼ਲਿਜ਼ਮ ਨੂੰ ਲਿਆਉਣ ਵਿਚ ਰੁਕਾਵਟ ਪੈਦਾ ਕਰਨਗੇ ਤਾਂ ਆਉਣ ਵਾਲੀਆਂ ਨਸਲਾਂ ਉਨ੍ਹਾਂ ਨੂੰ ਬਖਸ਼ਣਗੀਆਂ ਨਹੀਂ। ਆਉਣ ਵਾਲੀ ਪਾਰਟੀ ਤਕੜੀ ਹੋ ਕੇ ਉਨ੍ਹਾਂ ਨੂੰ ਲਵੇਗੀ। ਇਥੇ ਹੀ ਬਸ ਨਹੀਂ। 10 ਪਰਸੈਂਟ ਰਿਜ਼ਰਵੇਸ਼ਨ ਵਿਚੋਂ 9 ਪਰਸੈਂਟ ਸ਼ੈਡਿਊਲਡ ਕਾਸਟ ਲਈ ਰੱਖੀ ਹੈ ਅਤੇ ਇਕ ਫ਼ੀਸਦੀ ਰਿਜਰਵੇਸ਼ਨ ਬੈਕਵਰਡ ਕਾਲਸਿਜ਼ ਲਈ ਰਖੀ ਹੈ। ਪੰਜਾਬ ਵਿਚ ਬਹੁਤ ਸਾਰੀਆਂ ਬੈਕਵਰਡ ਕਲਾਸਾਂ ਹਨ ਜਿਹੜੀਆਂ ਕਿ ਸੋਸ਼ਲੀ ਬੈਕਵਰਡ ਹੋਣ ਦੇ ਕਾਰਨ ਬੈਕਵਰਡ ਡੀਕਲੇਅਰ ਕੀਤੀਆਂ ਗਈਆਂ ਹਨ। ਅੱਜ ਉਨ੍ਹਾਂ ਨੂੰ ਇਸ ਤਰ੍ਹਾਂ ਨਾਲ ਕੁਝ ਵੀ ਲਾਭ ਨਹੀਂ ਹੋਣ ਲਗਾ। ਇਕ ਹੋਰ ਆਰਡਰ ਗੋਰਮਿੰਟ ਨੇ ਜਾਰੀ ਕੀਤਾ ਹੈ ਕਿ ਜਿਸ ਮੁਲਾਜ਼ਮ ਦੀ ਤਨਖਾਹ 1800 ਰੁਪਿਆ ਸਾਲਾਨਾ ਹੋਵੇਗੀ ਉਸ ਦੇ ਲਈ ਨੌਕਰੀਆਂ ਵਿਚ ਪਰੋਮੋਸ਼ਨ ਲਈ ਰਿਜਰਵੇਸ਼ਨ ਨਹੀਂ ਕੀਤੀ ਜਾਵੇਗੀ। ਜੇਕਰ ਬੈਕਵਰਡ ਕਲਾਸ ਦਾ ਕੋਈ ਆਦਮੀ ਪੜ੍ਹ ਲਿਖ ਕੇ ਸਰਵਿਸ ਵਿਚ ਆਉਂਦਾ ਹੈ ਅਤੇ ਉਸ ਦੀ ਤਨਖਾਹ 1800 ਰੁਪਿਆ ਸਾਲਾਨਾ ਹੋ ਜਾਂਦੀ ਹੈ ਤਾਂ ਜਿਹੜੀ 10 ਪਰਸੈਂਟ ਰਿਜਰਵੇਸ਼ਨ ਪ੍ਰੋਮੋਸ਼ਨ ਵਿਚ ਰਖੀ ਗਈ ਹੈ ਉਹ ਵੀ ਉਹ ਨਹੀਂ ਲੈ ਸਕਦਾ। ਉਸ ਤੋਂ ਵੀ ਉਹ ਮਹਿਰੂਮ ਰਹਿ ਜਾਵੇਗਾ। ਮੈਂ ਇਸ ਗਲ ਨੂੰ ਗੁਜ ਨਹੀਂ ਕਰਦਾ ਕਿ ਜਿਹੜੇ ਬ੍ਰਹਿਮਣ ਜਾਂ ਜਿਮੀਂਦਾਰ ਅਜਿਹੇ ਹਨ ਜਿਨ੍ਹਾਂ ਦੀ ਆਮਦਨੀ ਹਜ਼ਾਰਾਂ ਰੁਪੈ ਬਣਦੀ ਉਨ੍ਹਾਂ ਨੂੰ ਸਹੂਲਤਾਂ ਕਿਉਂ ਦਿੱਤੀਆਂ ਜਾਂਦੀਆਂ ਹਨ ਪਰ ਜਿਹੜੀ ਕਮਿਊਨਿਟੀ ਸੋਸ਼ਲੀ ਬੈਕਵਰਡ ਹੈ ਅਤੇ ਉਸ ਦਾ ਕੋਈ ਮੁੰਡਾ ਪੜ੍ਹ ਲਿਖ ਕੇ ਸੁਹਣੇ ਥਾਂ ਤੇ ਲੱਗਾ ਹੈ ਅਤੇ ਉਸ ਦੀ ਆਮਦਨੀ 1800 ਰੁਪਏ ਸਾਲਾਨਾ ਹੋ ਜਾਂਦੀ ਹੈ ਤਾਂ ਉਸ ਨੂੰ ਇਕ ਫੀਸਦੀ ਰਿਜ਼ਰਵੇਸ਼ਨ ਦਾ ਫਾਇਦਾ ਕਿਉਂ ਨਾਂ ਦਿੱਤਾ ਜਾਵੇ ? ਸਰਕਾਰ ਨੂੰ ਚਾਹੀਦਾ ਹੈ ਕਿ ਇਹ ਆਰਡਰ ਨੂੰ ਵਾਪਸ ਲਵੇ ; ਨਹੀਂ ਤਾਂ ਮੈਨੂੰ ਕਹਿਣਾ ਪਵੇਗਾ ਕਿ ਸਰਕਾਰ ਦੇ ਦੰਦ ਹਾਥੀ ਵਰਗੇ ਹਨ ਜਿਹੜੇ ਕਿ ਖਾਣੇ ਦੇ ਹੋਰ ਹੁੰਦੇ ਹਨ ਅਤੇ ਵਿਖਾਉਣ ਦੇ ਹੋਰ ਹੁੰਦੇ ਹਨ। ਜਿਹੜੀ ਰਿਜ਼ਰਵੇਸ਼ਨ ਪ੍ਰੋਮੋਸ਼ਨਾਂ ਵਿਚ ਰੱਖੀ ਗਈ ਹੈ ਉਸ ਦੀ ਅਫਸਰ ਲੋਕ ਮਿੱਟੀ ਪਲੀਦ ਕਰ ਰਹੇ ਹਨ। ਮੇਰੇ ਪਾਸ ਬਹੁਤ ਸਾਰੀਆਂ ਰਿਪੋਰਟਾਂ ਆਈਆਂ ਹਨ। ਮੈਂ ਮਿਸਾਲ ਦਿੰਦਾ ਹਾਂ ਪੰਚਾਇਤ

[ਸਰਦਾਰ ਅਜਾਇਬ ਸਿੰਘ ਸੰਧੂ]

ਡਿਪਾਰਟਮੈਂਟ ਦੀ ਇਹ ਚੀਫ ਮਿਨਿਸਟਰ ਦਾ ਮਹਿਕਮਾ ਹੈ। 1959 ਵਿਚ ਰੂਲਜ਼ ਪਰੋਪੋਜ਼ ਕੀਤੇ ਗਏ ਸਨ। ਪ੍ਰੋਪੋਜ਼ਡ ਰੂਲਜ਼ ਹਨ, ਕਿਸੇ ਨੇ ਮਨਜ਼ੂਰੀ ਨਹੀਂ ਦਿਤੀ ਅਤੇ ਨਾ ਹੀ ਕਿਸੇ ਨੇ ਅਪਰੂਵ ਕੀਤੇ ਹਨ ਪਰ ਉਥੇ ਕਈ ਮੁੰਡੇ ਕਹਿੰਦੇ ਹਨ ਕਿ ਉਨ੍ਹਾਂ ਰੂਲਜ਼ ਦੀ ਨਿਸ਼ੇਧੀ ਕਰਕੇ ਸਾਨੂੰ ਪ੍ਰੋਮੋਟ ਕਰੋ। ਉਥੋਂ ਦੇ ਅਫਸਰ ਲਿਖਦੇ ਹਨ ਕਿ According to the proposed rules you are not eligible.

ਹਰੀਜਨਾਂ ਨਾਲ ਕੀ ਤਮਾਸ਼ਾ ਕੀਤਾ ਜਾ ਰਿਹਾ ਹੈ। ਇਸ ਤਰ੍ਹਾਂ ਨਾਲ ਸੋਸਲਿਜ਼ਮ ਨਹੀਂ ਆਉਣ ਲਗਾ। ਕਹਿੰਦੇ ਹਨ ਕਿ ਅਸੀਂ ਇਹ ਕਰਾਂਗੇ, ਉਹ ਕਰਾਂਗੇ। ਗਵਰਨਰ ਸਾਹਿਬ ਦੇ ਭਾਸ਼ਨ ਵਿਚ ਹਰੀਜਨਾਂ ਦੇ ਬਾਰੇ ਵੀ ਕੁਝ ਲਿਖਿਆ ਹੈ।

ਜਿਵੇਂ ਕਿ ਪਹਿਲਾਂ ਦਸਿਆ ਜਾ ਚੁਕਾ ਹੈ ਕਿ ਹਰੀਜਨਾਂ ਦੀ ਭਲਾਈ ਦੀਆਂ ਸਕੀਮਾਂ ਲਈ ਪੰਜ ਕਰੋੜ ਰੁਪਏ ਦੀ ਰਕਮ ਰਖੀ ਗਈ ਹੈ। ਇਸ ਤੋਂ ਇਲਾਵਾ, ਹਰੀਜਨਾਂ ਨੂੰ ਨਿਕਾਸੀ ਜ਼ਮੀਨਾਂ ਦੀ ਬੋਲੀ ਦੇਣ ਅਤੇ ਖਰੀਦਨ ਲਈ ਚਾਲੂ ਸਾਲ ਦੇ ਦੌਰਾਨ ਕਰਜ਼ੇ ਦੇਣ ਲਈ 40 ਲਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ। ਪੂਰਬੀ ਪੰਜਾਬ ਭੋਂ ਵਰਤੋਂ ਐਕਟ, 1949 ਲਾਗੂ ਕਰਨ ਦੇ ਸਿੱਟੇ ਵਜੋਂ ਭੋਂ ਮਾਲਕਾਂ ਤੋਂ ਮਿਲਣ ਵਾਲੀ ਜ਼ਮੀਨ ਦੀ ਅਲਾਟਮੈਂਟ ਵਿਚ ਹਰੀਜਨਾਂ ਨੂੰ ਪਹਿਲ ਦਿੱਤੀ ਜਾ ਰਹੀ ਹੈ। ਭੋਂ—ਰਹਿਤ ਜ਼ਰਾਇਤੀ ਮਜ਼ਦੂਰਾਂ ਨੂੰ ਮੁੜਵਸਾਉਣ ਦੀ ਸਕੀਮ ਅਧੀਨ 1.25 ਲਖ ਏਕੜ ਜ਼ਮੀਨ ਪ੍ਰਾਪਤ ਕਰਕੇ ਲਗ ਭਗ 12,500 ਭੋਂ ਰਹਿਤ ਹਰੀਜਨਾਂ ਨੂੰ 10 ਏਕੜ ਫੀ ਪਰਿਵਾਰ ਦੇ ਹਿਸਾਬ ਨਾਲ ਪਟੇ ਤੇ ਦਿੱਤੀ ਜਾਵੇਗੀ। ਹਰੀਜਨਾਂ ਨੂੰ ਮਕਾਨਾਂ ਵਾਸਤੇ ਥਾਵਾਂ ਲਈ ਅਤੇ ਮਕਾਨ ਬਣਾਉਣ ਲਈ ਵੀ ਮਾਲੀ ਸਹਾਇਤਾ ਦਿੱਤੀ ਜਾ ਰਹੀ ਹੈ। ਦੇਣਾ ਲੈਣਾ ਕੁਝ ਨਹੀਂ ਬਲਕਿ ਹਰੀਜਨਾਂ ਅਤੇ ਗੈਰ-ਹਰੀਜਨਾਂ ਨੂੰ ਆਪਸ ਵਿਚ ਲੜਾਉਣਾ ਹੀ ਹੈ। ਅਤੇ ਤਮਾਸ਼ਾ ਵੇਖਣਾ ਹੈ। ਕਹਿੰਦੇ ਹਨ ਕਿ ਹਰੀਜਨਾਂ ਦੀ ਭਲਾਈ ਲਈ 7½ ਕਰੋੜ ਰੁਪਿਆ ਜਮ੍ਹਾਂ ਹੋਇਆ ਹੈ ਪਰ ਅਜੇ ਤੱਕ ਕੋਈ ਸਕੀਮ ਉਨ੍ਹਾਂ ਦੀ ਭਲਾਈ ਲਈ ਨਹੀਂ ਬਣਾ ਸਕੇ। ਸੋਸ਼ਲਿਜ਼ਮ ਦਾ ਨਾਆਰਾ ਹੀ ਲਾਉਂਦੇ ਹਨ, ਲਿਆਉਣਾ ਨਹੀਂ ਚਾਹੁੰਦੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਲਦੀ ਤੋਂ ਜਲਦੀ ਹਰੀਜਨਾਂ ਦੀ ਭਲਾਈ ਦੀ ਕੋਈ ਸਕੀਮ ਤਿਆਰ ਕਰਕੇ ਉਸ ਉਪਰ ਰੁਪਿਆ ਖਰਚ ਕਰੋ। ਉਹ ਨਾ ਹੋਵੇ ਕਿ ਇਹ ਰੁਪਿਆ ਗਬਨ ਹੋ ਜਾਵੇ ਜਾਂ ਝੁਕਣ ਵਾਲੇ ਐਮ. ਐਲ.ਏਜ਼ ਦੇ ਰਿਸ਼ਤੇਦਾਰ ਖਾ ਪੀ ਜਾਣ। ਇਹ ਬਹੁਤ ਬੁਰੀ ਬਾਤ ਹੋਵੇਗੀ।

ਮੇਰੀ ਅਰਜ਼ ਹੈ ਕਿ ਤੁਸੀਂ ਚੰਡੀਗੜ੍ਹ ਵਿਚ ਰਹਿੰਦੇ ਹੋ। ਤੁਹਾਨੂੰ ਸਕੂਟਰਾਂ ਉਪਰ ਅਤੇ ਮੋਟਰ ਰਿਕਸ਼ਿਆਂ ਉਤੇ ਸਫਰ ਕਰਨ ਦਾ ਤਜਰਬਾ ਹੋਵੇਗਾ। ਮੈਂ ਅਰਜ਼ ਕਰਾਂ ਕਿ ਗਰੀਬ ਆਦਮੀ ਤਾਂ ਇਕ ਪਾਸੇ ਰਿਹਾ, ਮਿਡਲ ਕਲਾਸ ਦਾ ਆਦਮੀ ਵੀ ਸਕੂਟਰ ਤੇ ਸਵਾਰੀ ਨਹੀਂ ਕਰ ਸਕਦਾ। ਐਨੇ ਟੈਕਸ ਲਗਾਏ ਗਏ ਹਨ ਕਿ ਪੰਜਾਬ ਵਿਚ ਟ੍ਰਾਂਸਪੋਰਟ ਬਹੁਤ ਮਹਿੰਗੀ ਕਰ ਦਿੱਤੀ ਗਈ ਹੈ। ਤੁਸੀਂ ਸੁਣੋਂ ਕਿ ਸਕੂਟਰਾਂ ਉਪਰ ਕਿੰਨੇ ਟੈਕਸ ਲਗਾਏ ਗਏ ਹਨ ਚੰਡੀਗੜ੍ਹ ਵਿਚ ਕਿੰਨੇ ਹਨ ਮੇਰਾ ਮਤਲਬ ਹੈ ਕਿ ਪੰਜਾਬ ਵਿਚ ਕਿੰਨੇ ਟੈਕਸ ਹਨ ਅਤੇ ਉਸਦੇ ਮੁਕਾਬਲੇ ਤੇ ਦਿੱਲੀ ਵਿਚ ਕਿੰਨੇ ਟੈਕਸ ਹਨ :—

| | Punjab | | Delhi | |
|---|---|---|---|---|
| Token Tax | Rs. 250 | yearly | Rs. 80 | yearly |
| Passing Tax | ,, 300 | yearly | | nil |
| professional Tax | ,, 28 | ,, | | ,, |
| Permit fee | ,, 75 | ,, | Rs. 27 | yearly |
| Adda Tax | ,, 60 | ,, | | nil |
| Total | 713 | | 107 | |

ਪੰਜਾਬ ਵਿਚ 713 ਰੁਪਏ ਅਤੇ ਦਿੱਲੀ ਵਿਚ ਕੇਵਲ 107 ਰੁਪੈ ਟੈਕਸ ਸਾਲਾਨਾ ਦੇਣਾ ਪੈਂਦਾ ਹੈ। ਇਹੀ ਵਜ੍ਹਾ ਹੈ ਕਿ ਉਹ ਖੁਸ਼ੀ ਨਾਲ 25 ਨਵੇਂ ਪੈਸਿਆਂ ਵਿਚ ਹਰ ਆਦਮੀ ਨੂੰ ਆਪਣੇ ਸਕੂਟਰ ਵਿਚ ਬੈਠਾਕੇ ਲੈ ਜਾਂਦੇ ਹਨ। ਇਸ ਲਈ ਜਦ ਇਥੇ ਇਹ ਹਾਲਤ ਹੈ ਤਾਂ ਕਿਉਂ ਨਾ ਉਹ ਲੋਕ ਸਾਡੀਆਂ ਤੁਹਾਡੀਆਂ ਜੇਬਾਂ ਨੂੰ ਲੁਟੱਣ ? ਟੈਕਸੀ ਵਾਲਿਆਂ ਦਾ ਹਾਲ ਵੀ ਸਕੂਟਰਾਂ ਵਾਲਿਆਂ ਨਾਲ ਮਿਲਦਾ ਜੁਲਦਾ ਹੈ। ਉਨ੍ਹਾਂ ਨੂੰ 881 ਰੁਪਏ ਸਾਲ ਦੇ ਦੇਣੇ ਪੈਂਦੇ ਹਨ। ਮੈਨੂੰ ਮਾਲੂਮ ਹੋਇਆ ਹੈ ਕਿ ਇਥੋਂ ਦੇ ਟੈਕਸੀ ਅਤੇ ਸਕੂਟਰਾਂ ਵਾਲਿਆਂ ਦਾ ਇਕ ਡੈਪੂਟੇਸ਼ਨ ਸਾਡੇ ਮਿੱਤਲ ਸਾਹਿਬ ਨੂੰ ਮਿਲਿਆ। ਉਨ੍ਹਾਂ ਨੂੰ ਉਨ੍ਹਾਂ ਦੀਆਂ ਗੱਲਾਂ ਸੁਣਕੇ ਬੜੀ ਹੈਰਾਨੀ ਹੋਈ। ਉਹ ਕਹਿਣ ਲਗੇ ਕਿ "ਪੰਜਾਬ ਮੇਂ ਯਿਹ ਕੈਸੇ ਲਗ ਜਾਤਾ ਹੈ।" ਮੈਂ ਆਪ ਦੀ ਰਾਹੀਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਟੈਕਸੀ ਵਾਲਿਆਂ ਅਤੇ ਸਕੂਟਰਾਂ ਵਾਲਿਆਂ ਦਾ ਨਹੀਂ ਬਲਕਿ ਇਨ੍ਹਾਂ ਟੈਕਸਾਂ ਨਾਲ ਸਾਡੇ ਗਰੀਬ ਲੋਕਾਂ ਦਾ ਖੂਨ ਹੁੰਦਾ ਹੈ ਖੁਦ ਸਾਨੂੰ ਅਸੈਂਬਲੀ ਆਉਣ ਜਾਣ ਲਈ ਦੋ ਰੁਪਏ ਦੇਣੇ ਪੈਂਦੇ ਹਨ। ਅਜੀਬ ਗਲ ਹੈ ਕਿ ਕੁਰਾਲੀ ਜਿਹੜਾ ਇਥੋਂ 16 ਮੀਲ ਹੈ ਉਥੇ ਆਉਣਾ ਜਾਣ ਲਈ ਤਾਂ ਡੇਢ ਰੁਪਿਆ ਲਗਦਾ ਹੈ ਮਗਰ ਇਥੇ ਦੋ ਤਿਨ ਮੀਲ ਦਾ ਫਾਸਲਾ ਤੈ ਕਰਨ ਲਈ ਦੋ ਰੁਪਏ ਖਰਚ ਕਰਨੇ ਪੈਂਦੇ ਹਨ। (ਘੰਟੀ) ਡਿਪਟੀ ਸਪੀਕਰ ਸਾਹਿਬਾ, ਮੈਂ ਦੋ ਤਿਨ ਗੱਲਾਂ ਕਹਿ ਲਵਾਂ, ਫਿਰ ਬੈਠ ਜਾਵਾਂਗਾ। ਸੋ ਮੈਂ ਬੇਨਤੀ ਕਰ ਰਿਹਾ ਸੀ ਕਿ ਇਸ ਮਾਮਲੇ ਤੇ ਛੇਤੀ ਤੋਂ ਛੇਤੀ ਗੌਰ ਕਰਕੇ ਫੈਸਲਾ ਕਰਨ ਦੀ ਲੋੜ ਹੈ।

ਸਾਡੇ ਬਜਟ ਦਾ ਬਹੁਤਾ ਹਿੱਸਾ ਹੈਲਥ ਤੇ ਖਰਚ ਕੀਤਾ ਜਾਂਦਾ ਹੈ ਪਰ ਉਸ ਵਿੱਚੋਂ ਵੀ ਜਿਹੜਾ ਬਹੁਤ ਸਾਰਾ ਹਿੱਸਾ ਹੈ ਉਹ ਟੀਚਿੰਗ ਇੰਸਟੀਚਿਊਸ਼ਨਜ਼ ਤੇ ਖਰਚ ਕੀਤਾ ਜਾ ਰਿਹਾ ਹੈ। ਇਧਰ ਅਤੇ ਉਧਰ ਦੇ ਮੈਂਬਰ ਸਾਹਿਬਾਨ ਭੁਲੀ ਪ੍ਰਕਾਰ ਜਾਣਦੇ ਹਨ ਕਿ ਪਿੰਡਾਂ ਵਿਚ ਹਸਪਤਾਲ ਨਹੀਂ ਹਨ। ਸ਼ਹਿਰਾਂ ਵਿਚ ਵੀ ਜੇ ਕੋਈ ਹਸਪਤਾਲ ਹੈ, ਜੇ ਕੋਈ ਡਿਸਪੈਂਨਸਰੀ ਹੈ, ਜੇ ਕੋਈ ਹੈਲਥ ਸੈਂਟਰ ਹੈ ਤਾਂ ਉਥੇ ਨਾ ਡਾਕਟਰ ਮਿਲਦਾ ਹੈ, ਨਾ ਡਿਸਪੇਨਸਰ ਮਿਲਦਾ ਹੈ, ਜੇ ਦੋਵੇਂ ਮਿਲ ਵੀ ਜਾਣ ਤਾਂ ਦਵਾਈਆਂ ਖਤਮ ਹੋਈਆਂ ਹੋਈਆਂ ਹੁੰਦੀਆਂ ਹਨ। ਹਲਥ ਦਾ ਬਜਟ ਸਾਡੀ ਸਟੇਟ ਗੌਰਮਿੰਟ ਨੇ ਵੱਡੀਆਂ ਵੱਡੀਆਂ ਇੰਸਟੀਚਿਊਸ਼ੰਜ਼ ਬਣਾਕੇ ਹੀ ਖਤਮ ਕਰ ਦਿਤਾ ਹੈ। ਚੰਡੀਗੜ੍ਹ ਵਿਚ ਜਿਹੜੀ ਮੈਡੀਕਲ ਇਨਸਟੀ-ਚੀਊਟ ਬਣਾਈ ਹੋਈ ਹੈ ਉਸ ਦੇ ਬਾਰੇ ਤੁਸੀਂ ਸੁਣੋ ਕਿ ਉਥੋਂ ਦੇ ਕਰਮਚਾਰੀ ਦੀ ਕੀ ਰਾਏ ਹੈ। ਮੈਂ ਉਨ੍ਹਾਂ ਨੂੰ ਪੁਛਿਆ ਕਿ ਇਹ ਜਿਹੜਾ ਐਡਾ ਵੱਡਾ ਸਫੈਦ ਹਾਥੀ ਬਨ੍ਹਿਆ ਹੋਇਆ ਹੈ ਇਸ ਬਾਰੇ ਤੁਹਾਡੀ ਕੀ ਰਾਏ ਹੈ ? ਉਹ ਕਹਿਣ ਲਗੇ ਕਿ ਇਥੇ ਜਿਹੜਾ ਮਰੀਜ਼ ਪੈਦਲ ਆਉਂਦਾ ਹੈ ਉਹ ਰਿਕਸ਼ਾ ਤੇ ਜਾਂਦਾ ਹੈ, ਜਿਹੜਾ ਰਿਕਸ਼ਾ ਤੇ ਆਉਂਦਾ ਹੈ ਉਹ ਟੈਕਸੀ ਤੇ ਜਾਂਦਾ ਹੈ ਅਤੇ ਜਿਹੜਾ ਟੈਕਸੀ ਤੇ ਆਉਂਦਾ ਹੈ ਉਸ ਨੂੰ ਸਟਰੇਚਰ ਉਤੇ ਚੁਕਕੇ ਲੈ ਜਾਇਆ ਜਾਂਦਾ ਹੈ। ਅਤੇ ਖਰਚ ਦਾ ਮੇਜਰ ਪੋਰਸ਼ਨ ਇਸ ਇਨਸਟੀਚੀਊਟ ਉਤੇ ਲਗਾਇਆ ਜਾਂਦਾ ਹੈ ਜਦ ਕਿ ਅਜ ਹਾਲਤ ਇਹ ਹੈ ਕਿ ਗਰੀਬ ਆਦਮੀ ਨੂੰ ਦਵਾਈ ਨਹੀਂ ਮਿਲਦੀ, ਹਸਪਤਾਲਾਂ ਅਤੇ ਡਿਸਪੈਂਸਰੀਆਂ ਵਿਚ ਡਾਕਟਰ ਨਹੀਂ ਮਿਲਦੇ। ਤੇ ਮੈਂ ਸਮਝਦਾ ਹਾਂ ਕਿ ਇਸ ਪਾਸੇ ਸੋਸ਼ਲਿਜ਼ਮ ਵੱਲ ਕੋਈ ਕਦਮ ਨਜ਼ਰ ਨਹੀਂ ਆਉਂਦਾ ਇਸ ਲਈ ਮੈਂ ਇਹ ਕਹਿੰਦਾ ਹਾਂ ਕਿ

Seventy-five per cent of the Budget of the Health Department should be spent on the supply of medicines, posting of doctors etc., to the hospitals and dispensaries, and the remaining 25 per cent on such institutes.

ਇਸ ਤੋਂ ਇਲਾਵਾ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਐਗਰੀਕਲਚਰਲ ਪ੍ਰੋਡਕਸ਼ਨ ਦੀ ਸਾਡੀ ਸਟੇਟ ਵਿਚ ਕੀ ਹਾਲਤ ਹੈ। ਸਾਡੇ ਮੁਖ ਮੰਤਰੀ ਸਾਹਿਬ ਅਤੇ ਮੇਰੇ ਸਾਰੇ ਕਾਂਗਰਸੀ ਵੀਰ ਰੋਜ਼ ਇਹ ਕਹਿੰਦੇ ਹਨ ਕਿ ਅਸਾਂ ਐਗਰੀਕਲਚਰਲ ਪ੍ਰੋਡਕਸ਼ਨ ਨੂੰ ਦੁਗਣਾ ਕਰਨਾ ਹੈ। ਅਸੀਂ ਖੁਦ ਇਹ

[ਸਰਦਾਰ ਅਜਾਇਬ ਸਿੰਘ ਸੰਧੂ]

ਚਾਹੁੰਦੇ ਹਾਂ। ਕਿਹੜਾ ਨਹੀਂ ਚਾਹੁੰਦਾ ਕਿ ਸਾਡੇ ਦੇਸ਼ ਦੀ ਤਰੱਕੀ ਹੋਵੇ ? ਬਲਕਿ ਅਸੀਂ ਤਾਂ ਇਹ ਚਾਹੁੰਦੇ ਹਾਂ ਕਿ ਦੁਗਣੀ ਨਹੀਂ ਤਿਗਣੀ ਚੌਗਣੀ ਪੈਦਾਵਾਰ ਵਧੇ। ਤੁਹਾਡੀ ਰਾਹੀਂ ਮੈਂ ਗੌਰਮਿੰਟ ਨੂੰ ਇਹ ਦਸਣਾ ਚਾਹੁੰਦਾ ਹਾਂ ਕਿ ਹਰ ਕੋਈ ਇਹ ਗੱਲ ਚਾਹੁੰਦਾ ਹੈ। ਜਦ ਵੀ ਮੇਰੇ ਜ਼ਿਲੇ ਵਿਚ ਕਿਤੇ ਪਿੰਡਾਂ ਵਿਚ ਅਫਸਰ ਇਸ ਸਬੰਧੀ ਜਾਂਦੇ ਹਨ ਤਾਂ ਮੈਂ ਖੁਦ ਉਨ੍ਹਾਂ ਦੇ ਨਾਲ ਜਾਕੇ ਪਿੰਡਾਂ ਦੇ ਕਿਸਾਨਾਂ ਦੀਆਂ ਤਕਲੀਫਾਂ ਸੁਣਦਾ ਹਾਂ। ਲੇਕਿਨ ਸਵਾਲ ਇਹ ਹੈ ਕਿ ਸਿਰਫ ਕਾਗਜ਼ਾਤ ਵਿਚ ਲਿਖ ਕੇ ਜਾਂ ਇਥੇ ਸਪੀਚਾਂ ਕਰਕੇ ਹੀ ਪ੍ਰੋਡਕਸ਼ਨ ਨਹੀਂ ਵਧ ਸਕਦੀ। ਇਸ ਵਾਸਤੇ ਜ਼ਰੂਰੀ ਸਾਧਨਾਂ ਦੇ ਜੋੜਨ ਦੀ ਲੋੜ ਹੈ। ਹੁਣ ਪੰਜਾਬ ਵਿਚ ਕਈਆਂ ਥਾਵਾਂ ਤੇ ਟਿਊਬਵੈੱਲ ਨਾਲ ਸਿੰਜਾਈ ਹੁੰਦੀ ਹੈ। ਮੇਰੇ ਅਪਣੇ ਇਲਾਕੇ ਵਿਚ ਵੀ ਟਿਊਬਵੈੱਲ ਇਰੀਗੇਸ਼ਨ ਹੁੰਦੀ ਹੈ। ਉਨ੍ਹਾਂ ਲਈ ਜਿਹੜੇ ਪਹਿਲਾਂ ਰੇਟ ਲਗਾਏ ਜਾਂਦੇ ਸਨ ਉਹ ਯੂਨਿਟਸ ਦੇ ਹਿਸਾਬ ਨਾਲ ਲਗਾਏ ਜਾਂਦੇ ਸਨ। ਫੇਰ ਸਰਕਾਰ ਨੇ ਐਲਾਨ ਕੀਤਾ ਕਿ ਨਹੀਂ ਇਹ ਕੈਨਾਲ ਰੇਟਸ ਮੁਤਾਬਕ ਹੀ ਲਗਣਗੇ। ਲੋਕਾਂ ਨੇ ਪਾਣੀ ਵਰਤਣਾ ਸ਼ੁਰੂ ਕਰ ਦਿਤਾ। ਪਰ ਉਸ ਤੋਂ ਬਾਅਦ ਸਰਕਾਰ ਨੇ ਫਿਰ ਆਰਡਰ ਕਰ ਦਿੱਤਾ ਹੈ ਕਿ ਕੈਨਾਲ ਰੇਟਸ ਨਾਲ ਨਹੀਂ, ਯੂਨਿਟਸ ਦੇ ਹਿਸਾਬ ਨਾਲ ਉਸ ਪਾਣੀ ਤੇ ਰੇਟ ਲਗਾਇਆ ਜਾਵੇਗਾ। ਉਸ ਦੇ ਨਾਲ ਲੱਖਾਂ ਰੁਪਿਆ ਗਰੀਬ ਜ਼ਿਮੀਦਾਰਾਂ ਤੇ ਪਾਇਆ ਗਿਆ ਹੈ ਅਤੇ ਸਰਕਾਰ ਨੇ ਅਪਣੇ ਪਟਵਾਰੀਆਂ ਨੂੰ ਕਹਿ ਦਿੱਤਾ ਹੈ ਕਿ ਜਿਤਨੇ ਮਰਜ਼ੀ ਆਵੇ ਯੂਨਿਟਸ ਲਿਖ ਦਿਉ ਉਤਨੇ ਸਵੀਕਾਰ ਕਰ ਲਏ ਜਾਣਗੇ। ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦੇ ਕਿਸਾਨਾਂ ਨਾਲ ਭਾਰੀ ਧੱਕਾ ਹੈ। (ਘੰਟੀ) ਬਸ ਡਿਪਟੀ ਸਪੀਕਰ ਸਾਹਿਬਾ, ਇਕ ਗੱਲ ਹੋਰ ਕਹਿਕੇ ਖਤਮ ਕਰ ਰਿਹਾ ਹਾਂ। ਮੈਂ ਬੇਨਤੀ ਕਰਦਾ ਹਾਂ ਕਿ ਟਿਊਬਵੈੱਲ ਰੇਟ ਕੈਨਾਲ ਰੇਟ ਤੇ ਲੈਣਾ ਚਾਹੀਦਾ ਹੈ। ਅਗਰ ਸਰਕਾਰ ਨਹੀਂ ਕਰਨਾ ਚਾਹੁੰਦੀ ਤਾਂ ਮੈਂ ਸੁਝਾਉ ਦੇਵਾਂਗਾ ਕਿ ਇਕ ਕਮੇਟੀ ਬਣਾਈ ਜਾਵੇ ਜੋ ਸਾਰੀ ਗਲ ਦੀ ਛਾਣਬੀਨ ਕਰਕੇ ਅਜਿਹੀਆਂ ਸਿਫਾਰਸ਼ਾਂ ਕਰੇ ਜਿਨ੍ਹਾਂ ਨਾਲ ਪੰਜਾਬ ਵਿਚ ਅਨਾਜ ਦੀ ਪੈਦਾਵਾਰ ਨੂੰ ਵਧਾਇਆ ਜਾ ਸਕੇ ਜਾਂ ਜਿਵੇਂ ਸਰਕਾਰ ਨੇ ਐਲਾਨ ਕੀਤਾ ਹੈ ਇਸ ਨੂੰ ਦੁਗਣਾ ਕੀਤਾ ਜਾ ਸਕੇ।

ਸਾਡੇ ਪੰਜਾਬ ਵਿਚ ਕੁਝ ਸ਼ੂਗਰ ਕੋਆਪਰੇਟਿਵ ਮਿਲਜ਼ ਹਨ। ਬੜੀ ਖੁਸ਼ੀ ਦੀ ਗੱਲ ਹੈ। ਮੋਰਿੰਡੇ ਵਿਚ ਵੀ ਇਕ ਮਿੱਲ ਹੈ। ਲੇਕਿਨ ਪ੍ਰੋਡਕਸ਼ਨ ਤਾਂ ਉਥੋਂ ਦੀ ਤਦ ਹੀ ਵਧ ਸਕਦੀ ਹੈ ਜੇ ਉਨ੍ਹਾਂ ਨੂੰ ਉਤਸ਼ਾਹ ਮਿਲੇ। ਜੇ ਸਰਕਾਰ ਉਨ੍ਹਾਂ ਨੂੰ ਡੀਫੈਂਸ ਆਫ ਇੰਡੀਆ ਰੂਲਜ਼ ਅਧੀਨ ਜੇਲ੍ਹਾਂ ਵਿਚ ਦੇ ਦੇਵੇ ਫਿਰ ਤਾਂ ਕਿਸੇ ਹਾਲਤ ਵਿਚ ਕਿਸਾਨ ਪ੍ਰੋਡਕਸ਼ਨ ਨੂੰ ਨਹੀਂ ਵਧਾ ਸਕਦਾ। ਡਿਪਟੀ ਸਪੀਕਰ ਸਾਹਿਬਾ, ਸਰਕਾਰ ਨੇ ਇਕ ਆਰਡੀਨੈਂਸ ਜਾਰੀ ਕੀਤਾ ਕਿ ਜਿੰਨੀਆਂ ਸ਼ੂਗਰ ਮਿਲਜ਼ ਹਨ ਇਨ੍ਹਾਂ ਤੇ 10-15 ਮੀਲ ਦੇ ਰੇਡੀਅਸ ਦੇ ਅੰਦਰ ਜਿਹੜਾ ਜ਼ਿਮੀਦਾਰ ਹੈ ਉਸ ਨੂੰ ਹਕ ਹੈ ਕਿ 1/4 ਹਿੱਸਾ ਗੰਨੇ ਦਾ ਅਪਣੇ ਕੋਲ ਰਖ ਸਕਦਾ ਹੈ ਬਾਕੀ ਦਾ 3/4 ਹਿੱਸਾ ਮਿੱਲ ਨੂੰ ਦੇ ਦੇਵੇ। ਡਿਪਟੀ ਸਪੀਕਰ ਸਾਹਿਬਾ, ਮੇਰੇ ਇਲਾਕੇ ਵਿਚ ਜਿਹੜੀ ਮਿਲ ਹੈ ਜ਼ਿਮੀਦਾਰ ਨੇ ਖੁਸ਼ੀ ਨਾਲ ਇਹ ਸਮਝ ਕੇ ਕਿ ਇਹ ਸਾਡੀ ਅਪਣੀ ਮਿੱਲ ਹੈ, ਜਿਤਨਾ ਗੰਨਾ ਉਸ ਨੂੰ ਦੇ ਸਕਦੇ ਸਨ ਵੱਧ ਤੋਂ ਵੱਧ ਦਿੱਤਾ। ਲੇਕਿਨ ਜਿਹੜਾ 1/4 ਹਿੱਸਾ ਸੀ ਉਸ ਨੂੰ ਪੀੜਨ ਦੀ ਇਜਾਜ਼ਤ ਨਾ ਹੋਈ, ਖੰਡ ਬਣਾਉਣ ਦੀ ਇਜਾਜ਼ਤ ਨਾ ਹੋਈ। ਮੇਰੇ ਅਪਣੇ ਇਲਾਕੇ ਵਿਚ ਅਜਿਹੇ ਕੇਸਿਜ਼ ਹਨ ਜਿਥੇ ਲੋਕਾਂ ਨੂੰ ਇਸ ਗੱਲ ਤੇ ਤੰਗ ਕੀਤਾ ਗਿਆ ਕਿ ਤੁਸੀਂ ਕਿਉਂ ਖੰਡ ਬਣਾ ਰਹੇ ਹੋ। (ਘੰਟੀ) ਇਕ ਪਾਸੇ ਹਰਸਿੰਗ ਲਈ ਤਕਾਵੀਆਂ ਦਿੰਦੇ ਹੋ ਅਤੇ ਦੂਜੇ ਪਾਸੇ ਇਹ ਹਾਲ ਹੁੰਦਾ ਹੈ। ਕੀ ਇਹ ਹੀ ਸੋਸ਼ਲਿਜ਼ਮ ਦਾ ਤਕਾਜ਼ਾ ਹੈ ? (ਘੰਟੀ) ਬਸ, ਇਕੋ ਬਹੁਤ ਜ਼ਰੂਰੀ ਗੱਲ ਹੈ। ਉਹ ਕਹਿ ਕੇ ਖਤਮ ਕਰ ਰਿਹਾ ਹਾਂ।

ਮੈਂ ਪਿਛਲੀ ਵਾਰ ਵੀ ਜ਼ਿਕਰ ਕੀਤਾ ਸੀ ਕਿ ਅੰਬਾਲਾ ਸ਼ਹਿਰ ਵਿਚ ਬਾਵਨ ਦਵਾਦਸ਼ੀ ਦਾ ਮੇਲਾ ਹੁੰਦਾ ਹੈ। ਬਾਵਨ ਅਵਤਾਰ ਬਾਰੇ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਵੀ ਜ਼ਿਕਰ ਆਉਂਦਾ ਹੈ। ਮਗਰ ਪਿਛਲੇ ਦੋ ਤਿੰਨ ਸਾਲਾਂ ਤੋਂ ਉਥੇ ਸਿੱਖਾਂ ਨੂੰ ਕੋਈ ਧਾਰਮਿਕ ਦੀਵਾਨ ਨਹੀਂ ਕਰਨ ਦਿੱਤਾ ਜਾਂਦਾ। ਸਾਡਾ ਸੰਵਿਧਾਨ, ਸਾਡਾ ਆਈਨ ਕਹਿੰਦਾ ਹੈ ਕਿ ਹਰ ਆਦਮੀ ਨੂੰ ਮਜ਼ਹਬੀ ਆਜ਼ਾਦੀ ਹੈ, ਕਾਨਸ਼ੈਂਸ ਦੀ ਆਜ਼ਾਦੀ ਹੈ, ਅਸੈਂਬਲ ਹੋਣ ਦੀ ਆਜ਼ਾਦੀ ਹੈ। ਇਥੇ ਉਸ ਆਜ਼ਾਦੀ ਨੂੰ ਮਿੱਟੀ ਵਿਚ ਮਿਲਾਇਆ ਜਾ ਰਿਹਾ ਹੈ। ਇਸ ਬਾਰੇ ਜਦ ਮੌਕਾ ਮਿਲੇਗਾ ਤਾਂ ਮੈਂ ਦਸਾਂਗਾ ਕਿ ਕਿਵੇਂ ਲੋਕ ਸ਼ਰਾਬਾਂ ਪੀ ਪੀਕੇ ਫਿਰਦੇ ਨੇ ਮਗਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਸਰਕਾਰ ਧਾਰਮਕ ਦੀਵਾਨਾਂ ਤੇ ਵੀ ਰੋਕ ਲਗਾਉਣਾ ਚਾਹੁੰਦੀ ਹੈ। ਇਕ ਸੋਸ਼ਲਿਸਟਿਕ ਸਰਕਾਰ ਨੂੰ ਐਸਾ ਨਹੀਂ ਕਰਨਾ ਚਾਹੀਦਾ। ਇਨ੍ਹਾਂ ਲਫਜ਼ਾਂ ਨਾਲ ਮੈ ਆਪ ਦਾ ਧੰਨਵਾਦ ਕਰਦਾ ਹਾਂ ਕਿ ਮੈਨੂੰ ਬੋਲਣ ਦਾ ਮੌਕਾ ਦਿੱਤਾ।

**कामरेड राम चन्द्र** (नूरपुर) :

लिखेगा किलके कुदरत दुनिया की हिस्ट्री में।
अन्धेरा हो रहा था बिजली की रोशनी में।

डिप्टी स्पीकर साहिबा, हमारी हकूमत ने तरक्की की जो घड़ी थी उसकी सूई को अभी अभी पंद्रह साल पीछे कर दिया जब कि आज आप के सामने इस फैसले का एलान किया कि जैलदारों और इनामदारों को मुकर्रर किया जा रहा है। यही नहीं बल्कि उन्होंने इससे एक बहुत बड़े बुलबुले को फोड़ दिया है। ढंडोरा पीटा जाता रहा है कि जो विलेज डैमोक्रेसी है यह हमारे मुल्क की तरक्की को आसमान और सितारों की तरफ ले जायेगी। लेकिन आज बताया गया है कि जो पंच है वह आनैस्ट नहीं है, स्टेटफार्वर्ड नहीं है, दयानतदार नहीं है, देश भक्त नहीं है। क्यों ? उन पर यह इल्जाम लगाया गया है कि वह अमन रखने और मालिया जमा करने में वोटरों के डर से सरकार की मदद नहीं करते। उस एलान में यह भी बताया गया कि जो सोशल वर्कर्ज़ हैं वह भी सरकार की मदद नहीं करते इसलिये वहां पर ज़ैलदारों और इनामदारों की तकर्रियां की जाएंगी'। इस से ज्यादा और क्या चीज़ हो सकती है, यह बताने में कि हमारी हकूमत फेल हो गई है, इस को लोगों का तुआवन हासिल नहीं, एहतमाद हासिल नहीं। ऐसी सरकार को चाहिये कि शीघ्र इस्तीफा दे दे।

अब बजट की तरफ आता हुआ मैं यह अर्ज़ करना चाहता हूं कि यह बजट मायूसकुन है, यह सोशलिज़म के असूलों के खिलाफ जाता है, बल्कि मैं तो यह कहूंगा कि इसमें socialism has been badly betrayed। इसे आप सारा देख जाएं, कहीं भी सोशलिज़म का ज़िक्र नहीं आया। सोशलिज़म आता है ईक्वालिटी से। लेकिन ईक्वालिटी कहां से आए ? हम आज तक ज़्यादा से ज्यादा और कम से कम तन्खाहों का मैयार नहीं कायम कर पाए, आज तक चौकीदारों, सिपाहियों, चपड़ासियों, जेल के वार्डरों, ड्राइवरों, कण्डक्टरों, छोटे छोटे क्लर्कों, पटवारियों और स्कूल टीचरों की तन्खाहों को फाकाकशी से ऊपर नहीं ले जा सके।

[कामरेड राम चन्द्र]

डिप्टी स्पीकर साहिबा, मैं नहीं कहता, यह जो बजट स्पीच डाक्टर साहिब ने दी है यह बताती है कि सरकार किसी तरह से भी लोगों के मैयार को ऊंचा नहीं कर सकी। इस में दर्ज है—

The upward trend in the wholesale prices during the last few years continued.

पिछले 10 साल से कीमतें बढ़ती जा रही हैं। यह इन्होंने खुद माना है कि अगर 1952-53 को बुनियाद बनायें और उस समय की कीमतों को सौ मानें तो यह कीमतें बढ़ कर 132.3 हो गई। तो क्या मैं पूछ सकता हूं कि छोटे छोटे मुलाज़मों की तन्खाहों में भी कोई इस तनासब से इज़ाफा हुआ है? एक तिहाई कीमतें बढ़ जाने पर वे कैसे गुज़ारा कर सकते हैं? where is his socialism in his speech? इसके बाद इन्होंने खुद जो आदादोशुमार दिये हैं वही मेरी बात को साबत करने के लिए काफी सबूत हैं। यह सनअती शहरों के मज़दूरों के बारे में उपभोगी कीमतों में बढ़ौतरी के रुझान के बारे में हैं कि अगर 1950-51 में कीमतें 100 थीं तो 1962 में 125.50 और 1963 में 128.40 हो गईं, गोया हकूमत नाकामयाब रही है रोटी और कपड़ा जुटाने में। मैं यह कहूंगा कि जो सरकार लोगों को रोटी और कपड़ा न दे सके वह सरकार निक्कमी है। अगर सरकार यह कहती है कि उसने अवाम की नबज़ पर हाथ रखा हुआ है तो फिर यह आशया मुहय्या न करने से लोगों को जो नाराजगी हुई है उसे ध्यान में रखते हुए सरकार इस्तीफा क्यों नहीं देती? हमारे फूड और सिविल सप्लाईज़ के वज़ीर इस वक्त मौजूद नहीं हैं वरना मैं उनको बताता कि गरीब आज सिसक रहे हैं और सरकार की तरफ से उनसे हमदर्दी के दावे झूठे हैं। आज अखबारों में आया है that the price of wheat has again shot up in Faridkot. यह अच्छी बात है कि सरकार ने डिपो खोले हैं लेकिन कांग्रेस पार्टी के एक लीडर कामरेड राम किशन ने कल वाज़ेह तौर पर बता दिया है कि इन डिपुओं की क्या हालत है। आटा और नमक नाकस मिलता है। डिपो आम तौर पर बंद रहते हैं. खांड नहीं मिलती लेकिन आप ब्लैक मार्किट में जितनी चाहें हासल कर सकते हैं।

जहां तक सनअती पैदावार का तअल्लुक है सीमैन्ट और लोहा की पैदावार कम हो गई है।

बजट में सूबे की इक्तसादी हालत का ज़िक्र किया गया है। फाइनांशल एकाउंट्स के संबंध में फिगर्ज़ से पता लगता है कि our planning of Budget is defective and fraudulent. साल 1962-63 के लेखे की नज़रसानी करते हुए उन्होंने बताया था कि पहले 177 लाख का घाटा था लेकिन हिसाब मुकम्मल होने पर पता लगा कि इस साल 424 लाख का सरपलस रहा। इस में 6 करोड़ रुपये का फर्क है। कितना डिफैक्टिव बजटिंग है। बजट का कितना रुपया खर्च नहीं किया गया उनके आंकड़े देते हुए लिखा है कि Community Development Project पर 38 लाख रुपये कम खर्च किए गए और इस तरह आप सुन कर हैरान होंगे कि 59 लाख रुपये फेमिन रिलीफ की मद में कम खर्च किये गये। यह गरीबों की हमदर्द सरकार का हाल है। इस सरकार ने रिलीफ और तरक्की के कामों में रुपया न खर्च करके बचत की है?

फिर 1963-64 के बारे में फिनांस मिनिस्टर साहिब ने बताया है कि शुरु में यह अनुमान था कि 789 लाख का घाटा होगा और सारे साल की पोजीशन का ज़िक्र करते हुए बताया है The revised estimates now framed, however, indicate a closing balance of plus Rs. 363 lakhs. showing an improvement of Rs. 1152 lakhs. इन में 11 करोड़ रुपये का फर्क है बजट बनाने में । तो यह लयाकत इनके बजट तैयार करने की है ।

अब मैं तीसरी प्लान का हवाला देता हूं । डिप्टी स्पीकर साहिबा, तीसरी प्लान में हमारी तरक्की की रफतार पहली प्लान से दूसरी और तीसरी प्लान में कम रही है। लेकिन इस कम रफतार के बावजूद प्लान ऐक्सपैंडीचर जो 120 करोड़ खर्च करना था वह रुपया खर्च तो हो गया है । लेकिन अगर रुपया खर्च हो गया है तो इसके मुकाबले में फिज़ीकल टार्गिट्स बताए जाएं कि किस हद तक पूरे किये गए हैं । यह लोगों को धोखा दिया जा रहा है।

इसी तरह हरीजनों और शैड्यूल्ड जातियों के साथ किया जा रहा है। इन्हें भी धोखा दिया गया है। मैं अर्ज़ करूं कि आज हरिजन मुज़ारों की क्या हालत है। हज़ारहा टेनेंटस को ज़मीनों से ज़बरदस्ती निकाल दिया गया है। इन बेचारों की हालत यह है कि यह भाग कर शहरों में आ गए हैं। अगर आप इस बात की तसदीक कराना चाहें तो म्युनिसपल कमेटीज़ की वोटर्ज़ लिस्ट्स देखें । **उन से पता चल सकता है कि किस तरह जान तथा इज्जत बचाने के लिये हरिजन शहरों में आ रहे हैं ?**

डिप्टी स्पीकर साहिबा, मैं यह कहना चाहता हूं कि इस बात का सब से बड़ा मुजरिम या मुलज़म है तो वह इस स्टेट का चीफ मिनिस्टर है जिस ने अपनी कुड़मनी की ज़मीन पर कब्ज़ा करने के लिए. किसी एक शख्स के ज़रिये हज़ारों एकड़ ज़मीन कानून तुड़वा कर मुज़ारों के हाथों से निकलवा ली। यह कोई मामूली बात नहीं। कितना ज़ुल्म किया है हरिजन मुज़ारों पर। मैं तो एक बात ही इस चीफ मिनिस्टर से कहूंगा --

करीब है यार रोज़े महशर,
छुपेगा कुश्तों का खून क्यों कर,
जो चुप रहेगी ज़बाने खंजर,
लहू पुकारेगा आसतीं का ।

कुछ दोस्तों ने कहा है कि सूबे में तरक्की हुई है। मैं भी मानता हूं कि तरक्की जरूर हुई है---बलैक मार्किट में, स्मग्लिंग में, जाली पासपोर्टस बनाने में, चोरियों में, एवडवशन्ज़ और कुरपशन में अज़ाफा हुआ है ।

डिप्टी स्पीकर साहिबा, मैं यह कहना चाहता हूं कि मैं जब यहां आ रहा था तो मुझे हमारे फूड मिनिस्टर के भतीजों के बारे में पता लगा जिसका नाम बसन्त लाल है। वह फतेह-गढ़ चूड़ियां में तम्बाकू की दुकान करता था। इन्हों ने वज़ीर बन कर उसे Imperial Tobacco Co. की ऐजैंसी ले दी और अब उसे शुगर सिंडीकेट बटाला का चेयरमैन बना दिया गया है और एक हज़ार रुपया की आमदन बना दी है। (विघ्न) मैं ठीक नहीं कह सकता कि एक हज़ार रुपया माहवार या रोज़ाना, यह तो वज़ीर साहिब खुद ही बता सकते हैं। यह इन के भतीजे का हाल है। क्या किसी के वज़ीर बन जाने से सारे खानदान में गुण पैदा हो जाते हैं ?

[कामरेड राम चन्द्र]

फिर इन्हीं फूड मिनिस्टर का सगा भांजा था धर्मदत्त। उसे सात साल से भट्ठा दिया हुआ है और उसने पांच साल तक कोई ईंट तैयार नहीं की। अर्सा दो साल से ईंटें बननी शुरू हुई हैं। यह खुद ही जानते होंगे कि वह कोयला जो इन्हें पांच साल तक मिलता रहा कहां पर खर्च किया गया। वह यूज़ नहीं हुआ। ज़ाहिर है कि वह बलैक में बिकता रहा और कोई एकशन नहीं लिया गया। फिर भट्ठे के अलावा इन्हों ने उसे कोयले का डिपो भी दिया हुआ है जो कि गुरदासपुर में है।

क्या क्या बताऊं इन फूड और होम मिनिस्टर के बारे में। इन का बड़ा लड़का कृष्ण सनलाईट इन्शोरैंस कम्पनी मे केवल 80 रुपये माहवार पर मुलाज़म था। उसे पहले कोआप्रेटिव इन्सैक्टर बनाया, फिर नायब-तहसीलदार, बाद में तहसीलदार और आज कल वह पी०सी०एस० है। हैरान हो जाता है आम आदमी यह देख कर कि जब कोई वज़ीर बन जाए तो उसके लड़कों और रिश्तेदारों में उसी वक्त से इतनी खूबियां कहां से आ जाती हैं और किस तरीके से वह तरक्की पाते हैं। इसके विरुद्ध बड़े बड़े देश भक्तों का यह हाल है कि जब वह मिनिस्टर बनते हैं तो उनकी ज़मीर मर जाती है और क्या कहा जा सकता है। वह फिर भीष्म-पितामह बन कर ज़ुल्मों-सितम सामने देखते हुए भी खामोश रहते हैं। अकबर ने क्या खूब कहा है---

तरक्की पाते हैं, लड़के हमारे नूरे दीन हो कर। अजब अन्धेर है, जाते हैं बर लब चमकते नहीं।

इसके बाद, डिप्टी स्पीकर साहिबा, मैं ज़िक्र करूं कि मेम्बरों का ईमान कैसे बदलता है। कहा जाता है कि ज्ञानी करतार सिंह और सरदार प्रताप सिंह में बिचोले बड़ी देर सरगरम रहे। जब यह मिले तो आपस में गिले-शिकवे हुए। ज्ञानी करतार सिंह ने कहा ---

बारे खातर न हो तो अर्ज़ करूं,
अहदे फुरकत की जो कहानी है।
धूल फांकी है राहगुज़ारों की,
दश्तो सहरा की खाक छानी है।

इन बातों को सुन कर सरदार प्रताप सिंह जी बोले---

दास्तां तेरी बेवफाई की,
मेरे दर्दो अलम का किस्सा है।
ज़ुल्म करना वफ़ा परस्तों पर,
तेरा शेवा है तेरा हिस्सा है।

अन्त में, डिप्टी स्पीकर साहिबा, जैसे खाविन्द रूठी बीवी को बदमाश, बदचलन कह कर वापस आने पर फिर घर में डाल लेता है, उसी तरह स: प्रताप सिंह ने ज्ञानी को चौकर गढ़िया फिरका परस्त बेईमान कहकर फिर कांग्रेस में रख लिया और अब वह कौम परस्त बाअसूल कांग्रेसी बन गये हैं।

डिप्टी स्पीकर साहिबा, जितने आदमी उन्हों ने हम से वापस लिये हैं उन को जुररत नहीं पास बैठने की। (विघ्न)

**एक माननीय** सदस्य : आपने कब आना है। (हंसी)

**कामरेड राम चन्द्र** : जब आप इस वज़ारत को तोड़ देंगे। मैं अर्ज़ कर रहा था कि जब एक शख्स प्रजातन्त्र पार्टी को छोड़ कर कांग्रस में वापस जाता है तो उसे पहली चीज़ यह

करनी पड़ती है कि वह अपनी ज़मीर का खून करके सचाई को छुपाये और सरकार ने जो गलत बातें की हैं उनपर परदा डालें। एक ऐसे मैम्बर ने कुछ इनकशाफ करने वाले सवाल पूछे थे। जब वह कांग्रेस में गया तो वह सब सवाल वापस ले लिए और अब वह बातें रोशनी में नहीं आयेंगी।

सरकार अपनी चोरियों को कैसे छुपाती है, यह इस बात से ज़ाहिर है कि मैंने सवाल किया था Will the Chief Minister be pleased to state the names of the Transport Companies which have been found operating bus services on unauthorised routes during the period from 1st April, 1962, todate, along with the number of unauthorised routes operated by each ? मगर इस सवाल का इन्हों ने जवाब दिया है कि यह बातें नहीं बताई जा सकतीं इसमें वक्त बड़ा लगता है और खर्च बड़ा होता है। दर असल बात यह है कि इस से बहुत सारी कुरप्शन का इनकशाफ होता है।

यहां पर शख्सी हकूमत है जो तशद्दद, दहशत-अंग्रेजी और ज़ुल्म पर मबनी है। स्वतन्त्र मत रखने वालों को कुचलने की कोशिश की जाती है, सताया जाता है, झूठे मुकद्दमे बनाये जाते हैं, मार-पीट होती है। इसका श्री गणेश: डाक्टर गोपी चन्द फिनान्स मिनिस्टर से शुरु हुआ। उन्हें गुड़गावां में स्टेज से घसीटा गया, फिर कामरेड राम प्यारा जी और श्री रूप लाल जी आफ मोगा को मार-पड़ी, हज़ारा सिंह गिल, मोहन सिंह तुड़, मक्खन सिंह तरसिक्का आर०पी० कपूर और डी०एस० ग्रेवाल पर मुकद्दमे चलाये गये। यह सब कुछ एक शख्सी निरंकुश राज का नतीजा है। शख्सी राज में अभिमानी चीफ़ मिनिस्टर, वजीरों के अलावा विक्रमाजीत तथा अकबर की भान्ति निजी मशीर (नौ रत्न) बनाता है। फिर उनसे लड़ कर उनको हटा देता है। फिर नए आदमियों को मशीर बनाता है। विक्रमाज़ीत के संबंध में कहा गया था

नौ रत्न उसके नौ नगीने थे।
जिस पे मनकूश नाम था उनका ।।

लेकिन स० प्रताप सिंह ने जो नौ रत्न नये बनाये हैं उनमें एक वह शख्स है जिसे वज़ारत से गवर्नर ने मौकूफ किया था कि उसने अधिकारों का ग़लत इस्तेमाल किया था।

निरंकुश राज का एक और नतीजा हमारे सामने आज ही आया है। श्री भाटिया, चेयरमैन, बिजली बोर्ड, हाल में रिटायर हुए तो उनकी जगह स० करनैल सिंह, भूतपूर्व चेयरमैन, रेलवे बोर्ड, आनरेरी चेयरमैन बने। आज तीन महीने के बाद उन्हों ने अचानक इस्तीफा दे दिया है।

**श्री केसरा राम** (डबवाली ऐस० सी०) : यह जो बजट पेश किया गया है, मैं इस सरकार का धन्यवाद करता हूं और मैं यह भी कहना चाहता हूं कि हमारे बजट में से 15-16 साल से जो खर्च होता आ रहा है इस से तो सारे देश का नक्शा ही बदल गया है। हम पंजाब के अन्दर कोई ऐसी चीज़ नहीं देखते जिस पर सरकार के बजट से पैसा न लगा हो और लोगों ने इस से फायदा न उठाया हो। यह ठीक है कि अभी तक हम वह काम नहीं कर पाये हैं जो हमें करना चाहिये था। अभी भी इस के अंदर काफी खामियां है, जैसे इस हाउस में कहा गया है महंगाई वाकई बढ़ गई है मगर इस के बढ़ने के कारण अभी तक किसी ने नहीं बताये। किसी ने इस के मुतअल्लिक चीफ मनिस्टर पर हमला किया, किसी ने किसी वज़ीर पर किया मगर सही बात नहीं कर पाये। असल बुनयाद जो महंगाई बढ़ने की है वह है पटवारी, व्योपारी, कुरप्ट कर्मचारी और लैंडलार्ड हैं। साहिबे सदर, पटवारी क्या करता है? वह गवर्नमैंट को एक साल

[श्री केसरा राम]

पहले ही पैदावार के ग़लत अंदाजे दे देता है कि इस साल की फसल अच्छी है, मगर जब बारिश नहीं होती और फसल भी नहीं होती (विघ्न) वह मालगुज़ारी की वसूली पहले रेट पर ही लगा कर गिरदावरी में पुख्ता अंदराज करा लेते हैं। यह लोग इस रिकार्ड के हिसाब से हमारी सरकार को कहते हैं कि हमारे पास इतना अनाज है। इस से गलत फहमी होती है और अनाज में भी कमी आती है। इस साल ही जमीदारों पर इतनी नागहानी मुसीबतें आई जिन से लोगों की बड़ी बरबादी हुई, लेकिन जितनी इन्होंने फसल बताई उस से आधी पैदावार भी नहीं हुई। इसलिये मैं सरकार से कहूंगा कि पहले तो पटवारी को अंदराज सही करना चाहिये ताकि किसी तरह की ग़लत फहमी न हो। दूसरे व्योपारी और लैंड लार्ड क्या करते हैं कि वह अनाज के कोठे भरने शुरू कर देते हैं, मौके को नहीं देखते, अपनी आमदनी बढ़ाने की कोशिश करते हैं। वह अपने फरज़ को नहीं देखते कि इस उद्देश्य के लिये यह चीजें होनी चाहियें। इस काम के लिये इस सरकार ने सिवल स्पलाई का महकमा कायम किया है मगर यहां पर भी कुरप्ट कर्मचारी होते हैं। वह अपने फर्ज़ की अदायगी नहीं करते। जो लोग आनाज इकट्ठा करते हैं उनको सरकार की तरफ से वार्निंग नहीं होती। यही वजह है कि आज महंगाई इतनी है और बढ़ती ही बढ़ती जा रही है।

दूसरे जो नहर का पानी दिया जाता है वह उस मौके पर दिया जाता है जब उस की जरूरत न हो और फिर पानी की तकसीम का ढंग भी ठीक नहीं। नहर पर अगर आप 40 मील तक सफर करें तो कम अज कम 80 पुल आते हैं और सड़क पर चलें तो 40 मील में 100 पुल आ जाते हैं। मेरा कहने का मतलब यह है कि पानी देने के तरीके खराब हैं। कभी बारिश की ज्यादती नुकसान देह हो जाती है, कभी इस की कमी से फसलें सूख जाती हैं और इस दफा सर्दी की वजह से फसल का बड़ा नुकसान हुआ है। इस लिये मैं कहूंगा कि यह भी वजह है जिससे अनाज में महंगाई आई है। सरकार कहती है कि हमने पैदावार बढ़ानी है लेकिन मैं, सदर साहबा, यह कहना चाहता हूं कि जब तक जमीन का मसला हल नहीं होगा तब तक पैदावार नहीं बढ़ेगी। हकीकत यह है कि ज़मीन ऐसे लोगों के पास है जो खुद तो कभी उस पर काश्त करते नहीं हैं मुजारे करते हैं और उन्हें कोई सुविधाएं नहीं दी जाती। मेरे इलाके में ऐसे डाकू हैं जिन्होंने लोगों का रुपया हड़प कर कर के अपने पास रख लिया, उन को सरकार ने ज़मीन का मालिक बनाया लेकिन उनकी जमीन पर मुजारा बैठा हुआ है और वह खुद काश्त कभी नहीं करते। तो बताइए कि इस तरह से पैदावार कैसे बढ़ सकती है ? सरकार ने एक मुज़ारा ऐक्ट बनाया लेकिन उस में कुछ बातें ऐसी हैं जिनसे मुज़ारे बेदखल हो जाते हैं; जैसे अदम अदायगी लगान। अगर कोई मुज़ारा लगान नहीं देगा तो वह बेदखल हो जाएगा। अब मुश्किल यह होती है कि वह मुज़ारा लगान देता है लेकिन उससे लिया नहीं जाता और बाद में उसे बेदखल कर दिया जाता है। इस लिये यह ऐसी बातें हैं जिनसे प्रोडक्शन बढ़ने वाली है नहीं, बल्कि घटेगी और मैं सरकार से, सदर साहबा, आपकी मार्फत यह दरखास्त करता हूं कि वह ऐसा कानून बनाए कि जिनके पास ज़मीन नहीं है उनको ज़मीन दी जाए और उन में ऐसे लोग हों जो हमेशा से खेती ही करते हों।

अब मैं सरप्लस की बाबत कुछ कहना चाहता हूं। हमारे यहां सिरसे में सरप्लस ज़मीन के मुतअल्लिक काम हुआ। उसमें सम्बन्धित कर्मचारियों ने मुज़ारों को बेदखल कर दिया। यह काम तहसीलदार वगैरह ने किया हालांकि वह नहीं कर सकते थे। और इन बेदखल हुए मुजारों में अधिकतर हरिजन मुज़ारे हैं जो कि अब बेकार हैं। तो यह जो कहतसाली, बेकारी और मंहगाई है, यह उन्हें बहुत तंग कर रही है। इस लिये मैं अपनी सरकार से यह दरखास्त करूंगा कि हर आदमी को अगर 10 एकड़ ज़मीन मिल जाए तो वह अपना और अपने बाल बच्चों का पेट पाल सकता है।

सदर साहिबा, एक बात और मैं कहना चाहता हूं। कहते हैं और है भी ठीक कि सरकार ने बहुत तरक्की की है लेकिन हमारे हलके में सड़कें नहीं बनीं। और 40, 40 मील से किसानों को अपना माल बगैर सड़कों के लाने में बहुत परेशानी हो रही है। डबवाली रोड जो पहली प्लैन में पूरी होनी थी वह सिर्फ 8 या 9 मील बन कर रह गई और पूरी अभी तक नहीं बनी। इस लिये मैं पी० डब्ल्यू०डी० मिनिस्टर साहिब से यह कहूंगा कि सड़कें बनाई जाएं ताकि किसान लोग मंडियों तक माल ले जा सकें।

हरिजनों के बारे सरकार का यह इरादा है कि उन्हें ज़मीन दी जाए। मैं रैवेन्यू मिनिस्टर साहब से यह दरखास्त करूंगा कि जो मुसलमानों की छोड़ी हुई ज़मीनें हैं वह अगर सही तौर पर इंतज़ाम करके दिलाएं तो मिल सकती हैं और अगर अफसरों के हाथों में यह काम दे दिया गया तो न 16 साल में यह काम हुआ और न ही होगा।

**ਚੌਧਰੀ ਰਾਮ ਰਤਨ** (ਜਹਾਨ ਖੇਲਾਂ; ਐਸ. ਸੀ) : ਡਿਪਟੀ ਸਪੀਕਰ ਸਾਹਿਬਾ, ਮੈਂ ਆਪ ਦਾ ਬਹੁਤ ਧਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ। ਇਹ ਠੀਕ ਹੈ ਕਿ ਬਜਟ ਬੜਾ ਚੰਗਾ ਹੈ ਲੇਕਿਨ ਕੁਝ ਗੱਲਾਂ ਐਸੀਆਂ ਹਨ ਜਿਹੜੀਆਂ ਮੈਂ ਆਪ ਦੇ ਜ਼ਰੀਏ ਸਰਕਾਰ ਦੇ ਨੋਟਿਸ ਵਿਚ ਲਿਆਉਣਾ ਜ਼ਰੂਰੀ ਸਮਝਦਾ ਹਾਂ।

ਪਿੱਛੇ ਜਿਹੇ ਹਰੀਜਨਾਂ ਨੂੰ ਕੁਝ ਕਰਜ਼ੇ ਦੀ ਰਕਮ ਜ਼ਮੀਨ ਖਰੀਦਨ ਲਈ ਮਨਜ਼ੂਰ ਕੀਤੀ ਗਈ, ਮਗਰ ਉਸ ਤੋਂ ਹਰੀਜਨਾਂ ਨੂੰ ਕੋਈ ਫਾਇਦਾ ਨਹੀਂ ਹੋਇਆ। ਕਿਉਂ ਕਿ ਸੇਲ ਤਹਿਸੀਲਦਾਰ ਨੂੰ ਇਹ ਇੰਸਟਰਕਸ਼ਨ ਹੈ ਕਿ ਨੀਲਾਮੀ ਕਰਨ ਵੇਲੇ ਜ਼ਮੀਨ ਇਸ ਤੋਂ ਘਟ ਕੀਮਤ ਤੇ ਨਾ ਦਿਓ ਯਾਨੀ ਉਸ ਦਾ ਰੇਟ ਤਕਰੀਬਨ 600 ਰੁਪਏ ਪਰ ਏਕੜ ਰਖਿਆ ਗਿਆ ਹੈ, ਮਗਰ ਜਦੋਂ ਕਰਜ਼ਾ ਮਨਜ਼ੂਰ ਕਰਦੇ ਹਨ ਤਾਂ ਬਰਾਨੀ ਤੇ ਬੰਜਰ ਜ਼ਮੀਨ ਦੇ ਇਕ ਏਕੜ, ਜਿਹੜਾ ਕਿ ਪੰਜ ਛੇ ਏਕੜ ਦਾ ਬਣਦਾ ਹੈ, ਤੇ 600 ਰੁਪਏ ਰਕਮ ਮਿਲਦੀ ਹੈ। ਇਸ ਲਈ ਮੰਜ਼ੂਰ ਕੀਤੀ ਗਈ ਰਕਮ ਤੋਂ ਵੀ ਹਰੀਜਨ ਫਾਇਦਾ ਨਹੀਂ ਉਠਾ ਸਕੇ। ਸਰਕਾਰ ਬਹੁਤ ਕੁਝ ਤਰੱਕੀ ਕਰ ਰਹੀ ਹੈ ਔਰ ਬਹੁਤ ਸਾਰੇ ਲੋਕਾਂ ਨੂੰ ਫਾਇਦਾ ਪਹੁੰਚਾ ਰਹੀ ਹੈ, ਮਗਰ ਜਿਹੜਾ ਖੇਤ ਮਜ਼ਦੂਰ ਹੈ, ਉਸ ਦੀ ਰਾਖੀ ਲਈ ਸਰਕਾਰ ਨੇ ਕੋਈ ਠਿਗਰ ਕਦਮ ਨਹੀਂ ਚੁਕੇ ਇਸ ਲਈ ਮੇਰੀ ਅਰਜ਼ ਹੈ ਕਿ ਸਰਕਾਰ ਉਸ ਦੀ ਹਿਫਾਜ਼ਤ ਲਈ ਕੋਈ ਕਦਮ ਚੁਕੇ।

ਜਿਥੋਂ ਤਕ ਬਜਟ ਦੀਆਂ ਰਕਮਾਂ ਖਰਚ ਕਰਨ ਦਾ ਤੱਅਲੁਕ ਹੈ, ਮੈਂ ਸਮਝਦਾ ਹਾਂ ਕਿ ਇਸ ਦਾ ਚੰਗਾ ਅਸਰ ਉਨ੍ਹਾਂ ਤੇ ਹੀ ਪੈਂਦਾ ਹੈ, ਜਿਹੜਾ ਕਿ ਖਾਂਦਾ ਪੀਂਦਾ ਤਬਕਾ ਹੈ ਲੇਕਿਨ ਜਿਹੜਾ ਗਰੀਬ ਹੈ, ਉਸਦੀ ਕੋਈ ਭਲਾਈ ਨਹੀਂ ਹੁੰਦੀ। ਇਸ ਗੱਲ ਦਾ ਸਾਨੂੰ ਬੜਾ ਅਫਸੋਸ ਹੈ।

ਹਰੀਜਨ ਲਈ ਵੈਲਫੇਅਰ ਡਿਪਾਰਟਮੈਂਟ ਦੇ ਰਾਹੀ ਕੁਝ ਜ਼ਮੀਨਾਂ ਖਰੀਦ ਕੇ ਦੇਣੀਆਂ ਸਨ ਇਸ ਦਾ ਕਾਰਣ ਇਹ ਹੈ ਕਿ ਜ਼ਮੀਨ 900 ਰੁਪਏ ਪਰ ਏਕੜ ਖਰੀਦੀ ਜਾਂਦੀ ਹੈ ਪਰ ਇਸ ਰੇਟ ਤੇ ਜ਼ਮੀਨ ਨਹੀਂ ਮਿਲਦੀ ਇਸ ਲਈ 900 ਰੁਪਏ ਦੀ ਹਦ ਤੋੜ ਦੇਣੀ ਚਾਹੀਦੀ ਹੈ। ਮਗਰ ਉਹ ਪੈਸੇ ਅਜੇ ਤਕ ਖਰਚ ਨਹੀਂ

[ਚੌਧਰੀ ਰਾਮ ਰਤਨ]

ਕੀਤੇ ਗਏ। ਕੁਝ ਮੁਸ਼ਤਰਕਾ ਬੰਜਰ ਜ਼ਮੀਨ ਹਰੀਜਨਾਂ ਨੂੰ ਅਲਾਟ ਕੀਤੀ ਗਈ ਹੈ ਲੇਕਿਨ ਸਾਨੂੰ ਪਤਾ ਹੈ ਕਿ 6 ਮਹੀਨੇ ਹੋ ਗਏ, ਹਾਲੇ ਤੱਕ ਕਿਸੇ ਨੂੰ ਕਬਜ਼ਾ ਨਹੀਂ ਦਿੱਤਾ। ਇਸ ਪਾਸੇ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਇਕ ਹੋਰ ਗੱਲ ਹੈ ਜਿਸ ਦਾ ਮੈਂ ਖਾਸ ਤੌਰ ਤੇ ਜ਼ਿਕਰ ਕਰਨਾ ਚਾਹੁੰਦਾ ਹਾਂ। ਸਾਡੇ ਸੂਬੇ ਵਿਚ ਬਹੁਤ ਲੋਕ ਐਸੇ ਨੇ ਜਿਹੜੇ ਬੇਕਾਰ ਹਨ ਲੇਕਿਨ ਉਹ ਕੰਮ ਕਰਨਾ ਚਾਹੁੰਦੇ ਨੇ ਔਰ ਉਨ੍ਹਾਂ ਨੂੰ ਕੰਮ ਨਹੀਂ ਮਿਲ ਰਿਹਾ। ਐਸਾ ਤਬਕਾ ਅਮੂਮਨ ਹਰੀਜਨਾਂ ਵਿਚੋਂ ਹੀ ਹੋ ਸਕਦਾ ਹੈ। ਉਨ੍ਹਾਂ ਬਾਰੇ ਮੈਂ ਸਰਕਾਰ ਨੂੰ ਸੁਝਾਵ ਦਿੰਦਾ ਹਾਂ ਕਿ ਜਿਤਨੇ ਚਿਰ ਤਕ ਸਰਕਾਰ ਉਨ੍ਹਾਂ ਨੂੰ ਰੋਜ਼ਗਾਰ ਨਹੀਂ ਦੇ ਸਕਦੀ ਉਤਨੇ ਚਿਰ ਤੱਕ ਸਰਕਾਰ ਉਨ੍ਹਾਂ ਨੂੰ ਬੇਕਾਰ ਰਹਿਣ ਦਾ ਬੇਕਾਰੀ ਭੱਤਾ ਦੇਵੇ। ਇਸ ਦੇ ਦੋ ਲਾਭ ਹੋ ਸਕਦੇ ਹਨ। ਇਕ ਤਾਂ ਸਰਕਾਰ ਨੂੰ ਪਤਾ ਲਗਦਾ ਰਹੇਗਾ ਕਿ ਕਿਤਨੇ ਲੋਕ ਬੇਕਾਰ ਹਨ ਔਰ ਦੂਜੇ ਉਹ ਉਨ੍ਹਾਂ ਨੂੰ ਰੋਜ਼ਗਾਰ ਦੇਣ ਦੀ ਵਧੇਰੇ ਕੋਸ਼ਿਸ਼ ਕਰਦੀ ਰਹੇਗੀ।

ਇਕ ਗੱਲ ਮੈਂ ਚੋਆਂ ਬਾਰੇ ਕਹਿਣਾ ਚਾਹੁੰਦਾ ਹਾਂ। ਮੇਰੇ ਹਲਕੇ ਵਿਚ ਗੜ੍ਹਸ਼ੰਕਰ ਤੋਂ ਹੁਸ਼ਿਆਰਪੁਰ ਤੱਕ ਹਰ ਮੀਲ ਦੇ ਫਾਸਲੇ ਤੇ ਇਕ ਚੋ ਆ ਜਾਂਦਾ ਹੈ ਔਰ ਕਿਸੇ ਵੀ ਚੋ ਤੇ ਪੁਲ ਨਹੀਂ ਬਣਿਆ ਹੋਇਆ। ਬਰਸਾਤ ਦੇ ਦਿਨਾਂ ਵਿਚ ਉਥੇ ਆਵਾਜਾਈ ਲਈ ਰਸਤੇ ਕਟ ਜਾਂਦੇ ਹਨ ਔਰ ਸ਼ਹਿਰ ਤੋਂ ਸਾਰੇ ਪਿੰਡ ਉਨ੍ਹਾਂ ਦਿਨਾਂ ਵਿਚ ਕਟ ਆਫ ਹੋ ਜਾਂਦੇ ਨੇ। ਇਸ ਬਾਰੇ ਮੈਂ ਇਕ ਖਾਸ ਚੋ ਤੇ ਪੁਲ ਬਣਾਉਣ ਬਾਰੇ ਸਰਕਾਰ ਅੱਗੇ ਅਰਜ਼ ਕਰ ਦੇਣਾ ਚਾਹੁੰਦਾ ਹਾਂ ਔਰ ਉਹ ਨਸਰਾਲਾ ਚੋ ਦਾ ਪੁਲ ਹੈ। ਇਸ ਚੋ ਤੇ ਪੁਲ ਨਾ ਹੋਣ ਕਰਕੇ ਬਰਸਾਤ ਦੇ ਦਿਨਾਂ ਵਿਚ ਹੁਸ਼ਿਆਰਪੁਰ ਬਾਕੀ ਥਾਵਾਂ ਨਾਲੋਂ ਕਟ ਆਫ ਹੋ ਜਾਂਦਾ ਹੈ। ਉਸ ਚੋ ਵਿਚ ਹਰ ਬਰਸਾਤ ਵਿਚ ਇਕ ਦੋ ਆਦਮੀ ਮਰ ਜਾਂਦੇ ਹਨ ਔਰ ਚਾਰ ਜਾਂ ਪੰਜ ਬਸਾਂ ਜਾਂ ਟਰੱਕ ਵੀ ਬਹਿ ਜਾਂਦੇ ਹਨ। ਉਥੇ ਸਿਰਫ ਰੇਲਵੇ ਦਾ ਪੁਲ ਹੈ। ਲੋਕ ਚੋ ਵਿਚ ਪਾਣੀ ਆ ਜਾਣ ਕਰਕੇ ਉਸ ਪੁਲ ਤੋਂ ਪਾਰ ਕਰਦੇ ਹਨ, ਪਰ ਜਿਸ ਵੇਲੇ ਗੱਡੀ ਆ ਜਾਂਦੀ ਹੈ ਤਾਂ ਹਫੜਾ ਦਫੜੀ ਪੈ ਜਾਂਦੀ ਹੈ ਔਰ ਕਈ ਆਦਮੀ ਇਸ ਤਰ੍ਹਾਂ ਮਰ ਵੀ ਜਾਂਦੇ ਹਨ। ਇਸ ਬਜਟ ਵਿਚ ਇਸ ਪੁਲ ਬਾਰੇ ਮੈਨੂੰ ਕੋਈ ਪਰੋਵੀਜ਼ਨ ਨਜ਼ਰ ਨਹੀਂ ਆਈ। ਸਰਕਾਰ ਨੂੰ ਇਸ ਬਾਰੇ ਜ਼ਰੂਰ ਪਰਬੰਧ ਕਰਨਾ ਚਾਹੀਦਾ ਹੈ।

ਇਸ ਦੇ ਅਲਾਵਾ ਇਕ ਅਰਜ਼ ਮੈਂ ਕੰਡੀ ਦੇ ਇਲਾਕੇ ਬਾਰੇ ਕਰਨੀ ਹੈ। ਉਥੇ ਮਤਰੂਕਾ ਜ਼ਮੀਨ ਬਹੁਤ ਪਈ ਹੈ ਲੇਕਿਨ ਉਹ ਸਾਰੀ ਦੀ ਸਾਰੀ ਮਹਿਕਮਾ ਜੰਗਲਾਤ ਨੇ ਕਬਜ਼ੇ ਵਿਚ ਲੈ ਲਈ ਹੈ। ਇਸ ਬਾਰੇ ਮੈਂ ਸੁਝਾਓ ਦਿੰਦਾ ਹਾਂ ਕਿ ਉਸ ਜ਼ਮੀਨ ਵਿਚੋਂ ਜਿਤਨੀ ਜ਼ਮੀਨ ਵਾਹੀ ਯੋਗ ਹੋ ਸਕਦੀ ਹੈ ਉਹ ਉਥੇ ਵਸੇ ਹੋਏ ਲੋਕਾਂ ਨੂੰ ਔਰ ਖਾਸ ਤੌਰ ਤੇ ਹਰੀਜਨਾਂ ਨੂੰ ਦਿੱਤੀ ਜਾਣੀ ਚਾਹੀਦੀ ਹੈ ਕਿਉਂਕਿ ਜੋ ਲੋਕ ਉਥੇ ਵਸਦੇ ਨੇ ਉਨ੍ਹਾਂ ਵਿਚੋਂ 95 ਫੀਸਦੀ ਹਰੀਜਨ ਹਨ। ਜਿਹੜੇ ਲੋਕ ਇਸ ਵੇਲੇ ਉਨ੍ਹਾਂ ਜ਼ਮੀਨਾਂ ਤੇ ਕਾਬਜ਼ ਹਨ, ਉਨ੍ਹਾਂ ਤੋਂ ਉਹ ਜ਼ਮੀਨਾਂ ਲੈ ਕੇ ਹਰੀਜਨਾਂ ਨੂੰ ਦਿੱਤੀਆਂ ਜਾਣ।

ਇੰਡਸਟਰੀਜ਼ ਦੇ ਬਾਰੇ ਵੀ ਮੈਂ ਇਕ ਅਰਜ਼ ਕਰਨੀ ਚਾਹੁੰਦਾ ਹਾਂ ਔਰ ਅਗੇ ਵੀ ਮੈਂ ਇਕ ਵਾਰ ਇਸ ਬਾਰੇ ਕਿਹਾ ਸੀ। ਸਰਕਾਰ ਨੇ ਜੋ ਇੰਡਸਟਰੀਅਲ ਕੋਆਪਰੇਟਿਵ ਸੋਸਾਇਟੀਜ਼ ਬਣਵਾਈਆਂ ਸਨ, ਉਹ ਫੇਲ ਹੋ ਗਈਆਂ ਸਨ ਲੇਕਿਨ ਇਸ ਨੇ ਇਹ ਚੀਜ਼ ਅਗਜ਼ਾਮਿਨ ਨਹੀਂ ਕਰਵਾਈ ਕਿ ਉਹ ਕਿਉਂ ਫੇਲ ਹੋ ਗਈਆਂ ਹਨ।

**ਸਰਦਾਰ ਗੁਰਨਾਮ ਸਿੰਘ :** ਉਹ ਬੋਗਸ ਸਨ ਇਸ ਕਰਕੇ ਫੇਲ ਹੋਈਆਂ ਹਨ।

**ਚੌਧਰੀ ਰਾਮ ਰਤਨ :** ਮੇਰੇ ਖਿਆਲ ਵਿਚ ਸਰਦਾਰ ਜੀ ਠੀਕ ਕਹਿੰਦੇ ਪਏ ਨੇ। ਮੈਨੂੰ ਪਤਾ ਹੈ ਕਿ ਉਨ੍ਹਾਂ ਸੋਸਾਇਟੀਆਂ ਨੂੰ ਕਾਮਯਾਬ ਕਰਨ ਲਈ ਉਨ੍ਹਾਂ ਦੀ ਫੈਡਰੇਸ਼ਨਜ਼ ਵੀ ਬਣਾਈਆਂ ਗਈਆਂ ਸਨ ਔਰ ਕੁਝ ਉਨ੍ਹਾਂ ਦੇ ਡਾਇਰੈਕਟਰਜ਼ ਵੀ ਮੁਕਰਰ ਕੀਤੇ ਗਏ ਸਨ ਲੇਕਿਨ ਜਿਹੜੇ ਸਰਕਾਰੀ ਕਰਮਚਾਰੀ ਉਥੇ ਨਿਗਰਾਨੀ ਕਰ ਰਹੇ ਸਨ ਉਹ ਉਨ੍ਹਾਂ ਡਾਇਰੈਕਟਰਜ਼ ਨੂੰ ਪੁਛਦੇ ਵੀ ਨਹੀਂ ਸਨ ਔਰ ਬਗੈਰ ਮੈਨੇਜਮੈਂਟ

ਦੀ ਮੰਨਜ਼ੂਰੀ ਲਏ ਤੋਂ ਹਜ਼ਾਰਾਂ ਰੁਪਿਆ ਚੁਕ ਕੇ ਦੇ ਦਿੰਦੇ ਸਨ ਔਰ ਉਹ ਅਪਣੀ ਮਨ ਮਰਜ਼ੀ ਕਰਦੇ ਸਨ। ਜਿਨ ਫਾਇਦੇ ਲਈ ਇਹ ਸੁਸਾਇਟੀਆਂ ਬਣਾਈਆਂ ਗਈਆਂ ਸਨ ਉਹ ਫਾਇਦਾ ਇਨ੍ਹਾਂ ਤੋਂ ਪਹੁੰਚ ਨਹੀ ਸਕਿਆ। ਜਿਹੜੀਆਂ ਛੋਟੀਆਂ ਇੰਡਸਟਰੀਅਲ ਕੋਆਪਰੇਟਿਵ ਸੋਸਾਇਟੀਆਂ ਹਨ, ਉਨ੍ਹਾਂ ਦੀ ਵਰਕਿੰਗ ਦਾ ਸਰਕਾਰ ਨੇ ਜਾਇਜ਼ਾ ਵੀ ਨਹੀਂ ਲਿਆ ਔਰ ਇਸ ਗੱਲ ਦਾ ਪਤਾ ਵੀ ਨਹੀਂ ਕੀਤਾ ਕਿ ਉਹ ਕਿਉਂ ਫੇਲ੍ਹ ਹੋ ਰਹੀਆਂ ਹਨ। ਇਸ ਦਾ ਕਾਰਨ ਮੈਂ ਸਮਝਦਾ ਹਾਂ ਇਹ ਹੈ ਕਿ ਉਨ੍ਹਾਂ ਨੂੰ ਸਰਕਾਰ ਵੱਲੋਂ ਪੈਸੇ ਦੀ ਪੂਰੀ ਮਦੱਦ ਨਹੀਂ ਮਿਲ ਸਕੀ। ਇਸ ਬਾਰੇ ਮੈਂ ਇਕ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਸਰਕਾਰ ਐਗਰੀਕਲਚਰ ਦੇ ਖੇਤਰ ਵਿਚ ਸਰਵਿਸ ਕੋਆਪਰੇਟਿਵ ਸੋਸਾਇਟੀਆਂ ਬਣਵਾ ਰਹੀ ਹੈ ਉਸੇ ਤਰ੍ਹਾਂ ਦੀਆਂ ਸਰਵਿਸ ਕੋਆਪਰੇਟਿਵ ਸੋਸਾਇਟੀਆਂ ਇੰਡਸਟਰੀ ਦੇ ਖੇਤਰ ਵਿਚ ਵੀ ਇਹ ਬਣਵਾਏ ਔਰ ਇਕ ਇਕ ਸੋਸਾਇਟੀ ਪਾਸ ਹਰ ਮੈਂਬਰ ਦਾ ਇਕ ਹਜ਼ਾਰ ਰੁਪਏ ਤੋਂ ਘਟ ਪੈਸਾ ਨਹੀਂ ਹੋਣਾ ਚਾਹੀਦਾ। ਭਾਵੇਂ ਉਹ ਲੋਹਾਰ ਹੋਵੇ, ਭਾਵੇਂ ਤਰਖਾਣ ਹੋਵੇ, ਉਸ ਨੂੰ ਰਾ ਮੈਟੀਰੀਅਲ ਜ਼ਰੂਰ ਸਪਲਾਈ ਕੀਤਾ ਜਾਵੇ।

**उपाध्यक्षा** : पेश्तर इस के कि मैं किसी आनरेबल मेम्बर को काल अपान करूं, मुझे बड़े अफसोस से कहना पड़ता है कि आखिर चेयर की कोई रैस्पेक्ट होती है, कोई इस का हुक्म होता है या कोई इस की रिक्वेस्ट माननी होती है। जब मैं घंटी बजाती हूं तो कोई इसे सुनता नहीं। क्या इस तरह से हाउस का काम चल सकता है ? मैं मेम्बर साहिबान से दरखास्त करती हूं कि जिस वक्त मैं घंटी बजाऊं वह बैठ जाएं।

अब मैं चोधरी राम सिंह को काल अपान करती हूं, वह पांच मिनट के लिये बोलें। टाइम के बारे में जो फैसला स्पीकर साहब कर गए हैं मैंने उसी के मुताबिक चलना है।

(Before I call upon an hon. Member to speak, I would like to tell the House that after all there is some dignity of the Chair which is to be maintained by obeying its rulings and requests. I am constrained to remark that no hon. Member responds to my bell. How can the business of the House be conducted in this way? I, therefore, request the hon. Members that they should resume their seats when the bell is rung.

Now, I call upon Chaudhri Ram Singh to speak for five minutes, I have to stick to the decision of the hon. Speaker regarding the allotment of time to the hon. Members.)

**चौधरी राम सिंह** (जीन्द) : डिप्टी स्पीकर साहिबा, पांच मिनट थोड़े हैं। आप इस तरह करें कि आपोज़ीशन का कुछ टाइम काट कर मुझे दे दें।

**उपाध्यक्षा** : नहीं, मैं यह नहीं कर सकती। आप पांच मिनट बोल लें।
(No. I cannot do that. The hon. Member may please speak for five minutes).

**चौधरी राम सिंह** : डिप्टी स्पीकर साहिबा, यह डाक्टर भार्गव का तीसरा बजट है जो आज हमारे सामने है। और इस के लिये मुझे बड़ी खुशी हुई। जो स्पीच यहां पर गवर्नर साहिब ने दी थी जिस में सोशलिज़म का नारा दिया गया था उस का कुछ

[चौधरी राम सिंह]
टच इस में है। मुझे इन के नारे का कुछ पता नहीं लग सका। मैं तो यही समझ सका हूं कि इस का मतलब है भूख, लोगों के पास कपड़ा न होना, रहने को मकान न होना, गरीबी और इफ्लास का होना। हिन्दुस्तान और चीन के हालात से मुझे इस का मतलब यही पता लग सका है। खैर, मुझे इस के इस नारे से मतलब नहीं। बजट जो होता है यह सिर्फ आय और व्यय यानी आमदनी और खर्च के एस्टीमेट्स ही नहीं होते बल्कि इस का सम्बन्ध प्रान्त के पोलिटीकल, इकनामिक और सामाजिक विवस्था के साथ भी होता है। मैं जब पंजाब के पोलिटीकल हालात को देखता हूं, और आप भी मेरे साथ हैं, जब मैं यह कहता हूं कि पंजाब की पोलिटीकल लाइफ में जितनी बदनामी पंजाब ने हासल की है इतनी बदनामी की मिसाल शायद ही कोई दूसरी मिल सके। हमारे जो हुक्मरान हैं वह अपने झगड़ों में इतने मसरूफ हैं कि इन्हें गरीबों की भलाई के बारे में सोचने के लिये टाइम ही नहीं। यहां तो मैम्बरों को इधर से उधर और उधर से इधर लाने और ले जाने का सिलसिला चलता रहता है . .

**उपाध्यक्षा** : आप ने बजट पर जो कुछ कहना है वह कहें और छोड़ें इन चीजों को (The hon. Member should leave such points and speak on the Budget.)

**चौधरी राम सिंह** : मैं तो बजट पर ही बोल रहा हूं।

The Congress has become a house where everybody can come and go any time, day or night.

**Deputy Speaker** : The hon. Member should please withdraw these remarks.

**Chaudhri Ram Singh** : Madam, it is parliamentary to say this.

**Revenue Minister** : It is most unparliamentary.

**Deputy Speaker** : The hon. Member should please withdraw these remarks.

**Chaudhri Ram Singh** : In deference to the wishes of the Chair, I withdraw. But I have not said anything unparliamentary. It is the best *simile* that I could give and the best comparison that I could make.

तो यह है सोशलिज़म जिस का इन की पार्टी ने भुवनेश्वर में नारा लगाया है। मैं तो दुनिया में केवल अमेरिका, जापान, जर्मनी और इंगलेंड को सोशलिस्ट कन्ट्रीज़ समझता हूं जो हम लोगों को कर्ज़े और माली इमदाद दे रहे हैं। इस कांग्रेस सरकार की सोशलिज़्म बोगस है जिस का यह नारा लगाते हैं। यह सोशलिज़म के मामले में रूस को कापी कर रहे हैं जो हमारे हां से साइक्ल इम्पोर्ट कर रहा है या यह चीन की सोशलिज़म को कापी कर रहे हैं जहां पर हरेक आदमी को सिर्फ दो पाजामे सारे साल के लिये दिये जाते हैं। आप को यहां पर हकूमत करते हुए 16 साल हो गए हैं और आप ने हिन्दोस्तान को कबरस्तान बना दिया है। (विघ्न) भला कबरस्तान के गिर्द सोशलिज्म की चार दीवारी का क्या फायदा है? वहां से तो मुर्दे बाहर नहीं जाते और जो ज़िन्दा हैं वह कबरस्तान में जाना पसन्द नहीं करते। आप ने इस मुल्क को बहुत बुरी तरह से डिग्रेड कर दिया है। आप से यह सम्भाला नहीं जा सकता। डिप्टी स्पीकर साहिबा, कांग्रेस ने इस सोशलिज्म का रैजोल्यूशन भुवनेश्वर में पास किया था। कांग्रेस की डिक्शनरी में सोशलिज्म का एक्सपलेनेशन नहीं है।

उपाध्यक्षा : आप बजट पर बोलें । (The hon. Member should speak on the Budget.)

**चौधरी राम सिंह** : बजट के ऐक्सपर्ट तो और बहुतेरे हैं, मुझे तो अपनी बात कहनी है । मैं जरा इन के सोशलिज़म की बात बता रहा हूं । वहां जो सैशन हुआ तो उस के लिये पन्डाल बनाने के लिये 1,230 लोहे के थम्भ खरीदे गए । यह उस कांग्रेस ने खरीदे जो कि गरीबों के लिये आंसू बहाती नहीं थकती ।

**Revenue Minister** : On a point of Order, Madam. Is it within the purview of the discussion going on here to criticise the expenditure incurred on Bhubaneswar Session of the Congress ?

**Deputy Speaker** : I have already observed that Bhubaneswar is not under discussion.

**चौधरी राम सिंह** : पंजाब सरकार ने यह बजट बनाते वक्त रौशनी भुवनेश्वर से ली है...

**उपाध्यक्षा** : आप बार 2 भुवनेश्वर का नाम ले रहे हैं, आप को पता होना चाहिये कि Bhubaneswar is not under discussion. (The hon. Member is repeatedly referring to Bhubaneswar, he should know that Bhubaneswar is not under discussion.)

**चौधरी राम सिंह** : मैं तो जो अजीब चीज़ मुझे पंजाब में दिखाई देती है वह बताना चाहता हूं अब यहां पर कैरों की आखिरी आर्गेनाइज्ड लूट होगी जो कि मैं ऐक्सपलेन करना चाहता हूं । पहले पंजाब में जो ऐक्साइज़ के ठेके दिये जाते थे वह खुले होते थे और हर पंजाबी उन के लिये बोली दे सकता था मगर अब यह किया गया है कि पहले लोग डी०आई०जी०, सी०आई०डी० को अर्ज़ी देंगे और जिस को वह रिकमैंड करेगा उसी को सरकारी शराब का ठेका दिया जाएगा । मित्तल साहिब को इस बात का इल्म नहीं है, यह तो बहुत भोले हैं । इस तरीके से जिन लोगों के हाथ में यह चीज़ है वह लाखों रुपये बना लेंगे । (घंटी) । मैं इस बात को समझता हूं कि जिस की सिफारिश सुरेन्द्र सिंह कैरों करेगा उसको ही उस शहर का ठेका मिलेगा ।

**उपाध्यक्षा** : आप को बोलते हुए पांच की बजाए आठ मिनट हो गए हैं । (विघ्न) (The hon. Member had taken 8 minutes instead of 5 minutes).

**चौधरी राम सिंह** : चौधरी इन्द्र सिंह कह रहे हैं कि इन का टाइम भी मुझे दे दिया जाए ।

**उपाध्यक्षा** : नहीं, इस बात को माना नहीं जा सकता । आप ने आठ मिनट ले लिये हैं । (This cannot be agreed to. You have already taken 8 minutes.)

**चौधरी राम सिंह** : मैं तो यहां हो रही आर्गेनाइज्ड लूट का जिक्र कर रहा हूं । इस लूट का पता ऐक्साइज़ डिपार्टमैंट को भी नहीं है, पब्लिक को भी नहीं है कि यहां क्या हो रहा है । मैं ने तो कन्स्टीट्यूशन आफ इन्डिया में यह पढ़ा है कि यहां पर सब को कमाई के हकूक

[चौधरी राम सिंह]

बराबर होंगे मगर यहां पर यह किया गया है कि शराब का ठेका डी०आई०जी०, सी०आई०डी० ही देगा। यह पंजाब में आखरी आर्गेनाइज्ड लूट शुरु की जा रही है।

फिर इस बजट में इस बात की बोस्ट की गई है कि पंजाब में कोऐजुकेशन ने तरक्की की है। यह तो इन्हों ने खैर कांग्रेस की एक पालिसी के मुताबिक स्टेटमैंट दे दी मगर को-ऐजुकेशन और बर्थ कन्ट्रोल साइड बाई साईड नहीं चल सकते। (हंसी) एक तरफ चाहते हैं कि आबादी कम हो, अनाज की पैदावार बढ़े।

**उपाध्यक्षा** : आप असेम्बली में बोल रहे हैं। (The hon. Member is speaking in the Assembly.)

**चौधरी राम सिंह** : Madam, I have said nothing objectionable. फिर कहा जाता है कि पंजाब में फिरकाप्रस्ती को कांग्रेस ने खत्म किया है। मगर साथ ही कहीं पर संस्कृत यूनिवर्सिटी, कहीं पंजाबी यूनिवर्सिटी भी बना दी है और अपनी फिरकाप्रस्ती का सबूत दिया है। (घंटी) यह यूनिवर्सिटियां कालिजों की शक्ल में पंजाब की सेवा कर रही थीं। जितनी तालीम पंजाब यूनिवर्सिटी, लाहौर ने फैलाई है उतनी तालीम यह चारों यूनिवर्सिटियां सौ साल तक नहीं फैला सकतीं। यह तो फेवरटिज्म का घर हैं और चंद लोगों को कनसैशन देने के लिये बनाई गई हैं। पंजाब में एग्रीकल्चर यूनिवर्सिटी भी ना कामयाब है। अगर पंजाब में कोई यूनिवर्सिटी कामयाब है तो वह है जिस ने कुरप्शन, समगलिंग वगैरह की लोगों को तालीम दी है और यह यूनिवर्सिटी है हमारी मौजूदा हकूमत की जिस ने यह सारी बुराइयां फैला रखी हैं। इन शब्दों के साथ मैं अपने स्थान पर बैठता हूं।

**चौधरी दरशन सिंघ** (नकोदर) : डिपटी सपीकर साहिबा, मैं 1964—65 दे इस बजट ते आपणे विचार पेश करन लई खड़ा होइआ हां इस विच दसिआ गिआ है कि साडी सरकार 184 करोड़ रुपिआ किंनू किंनू मदां ते खरच कर रही है।

मैं उन्हां साथीआं नाल सहिमत नहीं हां जो इस बजट नूं सोशलिज़म दा बजट नहीं कहिंदे। (ताड़ीआं) इह सरमाएदारां दा बजट नहीं है अते मैं इह बजट पेश करन लई बड़े जरनैल डाकटर गोपी चंद भारगव नूं वधाई दिंदा हां। (ताड़ीआं) (विघन)

वकत आने दे बता देंगे, तुझे ऐ आसमां,

हम अभी से किआ बताऐं किआ हमारे दिल में है।

डाकटर साहिब नूं मैं वधाई दिंदा हां कि उन्हां ने इक बड़ा सुचॱजा सोशलिसटिक बजट पेश कीता है। मैं उन्हां साथीआं नाल ऐगरी नहीं करदा जो इह कहिंदे हन कि इस बजट दा इनहिसार सोशलिज़म ते नहीं है। इस बजट राहीं सरकार हरीजनां ते 5 करोड़ रुपिआ खरच करना चाहुंदी है जो इक बड़ी वॱडी रकम है। फिर इस बजट राहीं 30,000 एकड़ विच बाग लगाए हन जिथे संतरे मालटे पैदा होणगे; 1,000 एकड़ विच अंगूर लगाणे हन। (विघन) इस तों वी अगे सकूल जाण वाले बॱचिआं नूं दुध ते अंडे दिते जाणे हन। चीफ मिनिसटर साहिब ने दसिआ है कि खेती बाड़ी दी पैदावार दुगणी कर देणी है। दो सालां दे अंदर, अनाज ससता हो जावेगा अते जनता इसदी कमी महिसूस नहीं करेगी। पर इन्हां गॱलां दे नाल ही नाल इस बजट विच कुझ खामीआं वी हन अते हुण मैं आप दे राहीं सरकार दा धिआन उन्हां वॱल दिवाउंदा हां।

ਇਹ ਕਹਿੰਦੇ ਹਨ ਕਿ ਖੇਤੀਬਾੜੀ ਦੀ ਪੈਦਾਵਾਰ ਦੁਗਣੀ ਕਰਨੀ ਹੈ। ਪਰ ਇਹ ਕਹਿ ਦੇਣਾ ਸੌਖਾ ਤੇ ਕਰਨਾ ਔਖਾ ਹੈ। ਕੋਈ ਅਜਿਹਾ ਮੁਲਕ ਨਹੀਂ ਜਿਸ ਨੇ 10 ਸਾਲਾਂ ਵਿਚ ਹੀ ਆਪਣੀ ਪੈਦਾ-ਵਾਰ ਦੁਗਣੀ ਕੀਤੀ ਹੋਵੇ। ਸਾਡਾ ਦੇਸ਼ 3,800 ਲਖ ਟਨ ਅਨਾਜ ਹਰ ਸਾਲ ਬਾਹਰੋਂ ਮੰਗਾਉਂਦਾ ਹੈ। ਅਸੀਂ ਚੀਨ ਤੋਂ ਡਰਦੇ ਹਾਂ। ਅਸੀਂ 16 ਸਾਲ ਹੋਏ ਆਜ਼ਾਦ ਹੋਏ ਅਤੇ ਜੇ ਅਜ ਬਾਹਰ ਦੇ ਮੁਲਕ ਸਾਨੂੰ ਅਨਾਜ ਦੇਣਾ ਬੰਦ ਕਰ ਦੇਣ ਤਾਂ ਇਥੇ ਚੀਨ ਦੇ ਆਉਣ ਦੀ ਲੋੜ ਨਹੀਂ ਅਸੀਂ ਆਪਸ ਵਿਚ ਹੀ ਭੁਖ ਕਰਕੇ ਲੜ ਲੜ ਮਰ ਜਾਵਾਂਗੇ। ਫਿਰ ਇਹ ਹਾਲਤ ਉਸ ਮੁਲਕ ਦੀ ਹੈ ਜਿਸ ਦੀ 75 ਫੀਸਦੀ ਆਬਾਦੀ ਐਗਰੀ ਕਲਚਰ ਤੇ ਨਿਰਭਰ ਹੈ। ਇਸ ਅਨਾਜ ਦੀ ਕਮੀ ਦਾ ਕਾਰਨ ਇਹ ਹੈ ਕਿ ਜ਼ਿਮੀਂਦਾਰਾਂ ਨੂੰ ਮੌਕੇ ਸਿਰ ਮਦਦ ਨਹੀਂ ਦਿਤੀ ਜਾਂਦੀ ਮਾਸਟਰ ਜੀ ਕਹਿੰਦੇ ਹਨ ਕਿ ਉਨ੍ਹਾਂ ਨੂੰ ਬਹੁਤ ਚੰਗਾ ਬੀਜ ਦਿੱਤਾ ਜਾਂਦਾ ਹੈ, 200 ਸੀਡ ਫਾਰਮ ਕਾਇਮ ਕੀਤੇ ਹਨ। ਪਰ ਹਾਲਤ ਇਹ ਹੈ ਕਿ ਇਨ੍ਹਾਂ ਦਾ ਹਰ ਸੀਡ ਫਾਰਮ ਘਾਟੇ ਵਿਚ ਜਾ ਰਿਹਾ ਹੈ ਤਾਂ ਜ਼ਮੀਂਦਾਰਾਂ ਤੋਂ ਕਿਵੇਂ ਉਮੀਦ ਕੀਤੀ ਜਾ ਸਕਦੀ ਹੈ ਕਿ ਉਹ ਪੈਦਾਵਾਰ ਵਧਾ ਲੈਣ। ਸਰਕਾਰ ਸਸਤੇ ਬੀਜ ਦੇਣ ਦਾ ਬੰਦੋਬਸਤ ਨਹੀਂ ਕਰ ਸਕੀ, ਫਰਟੇਲਾਈਜ਼ਰ ਮੌਕੇ ਤੇ ਨਹੀਂ ਦੇ ਸਕੀ। ਸਰਕਾਰ ਮਾਡਰਨ ਇੰਪਲੀਮੈਂਟਸ ਨਹੀਂ ਦੇ ਸਕੀ। ਉਨ੍ਹਾਂ ਲੋਕਾਂ ਨੂੰ ਇਸ ਦੇ ਕੋਟੇ ਦਿਤੇ ਹਨ ਜਿਹੜੇ ਸ਼ਹਿਰ ਵਿਚ ਰਹਿੰਦੇ ਹਨ। ਉਹ ਰੰਬੇ ਅਤੇ ਦਾਤੀਆਂ ਆਦਿ ਕਾਗਜ਼ਾਂ ਵਿਚ ਦਰਜ ਕਰਕੇ ਭੇਜਦੇ ਰਹੇ। ਪਿੰਡਾਂ ਵਿਚ ਐਗਰੀਕਲਚਰਿਸਟ ਕੋਆਪਰੇਟਿਵ ਸੋਸਾਇਟੀਆਂ ਬਣਾ ਕੇ ਇੰਪਲੀ-ਮੈਂਟਸ ਬਨਾਉਣ ਦਾ ਪਰਬੰਧ ਕਰਨਾ ਚਾਹੀਦਾ ਹੈ, ਕੀ ਇਹ ਸਾਰਾ ਕੋਟਾ ਪਿੰਡਾਂ ਵਿਚ ਨਹੀਂ ਸੀ ਦਿੱਤਾ ਜਾ ਸਕਦਾ ? ਮਾਸਟਰ ਜੀ ਨੂੰ ਯਾਦ ਹੋਵੇਗਾ ਕਿ ਕਈ ਦਫਾ ਇਸ ਬਾਰੇ ਇਨਕੁਆਰੀਆਂ ਹੋਈਆਂ।

**ਡਿਪਟੀ ਸਪੀਕਰ :** ਮਾਸਟਰ ਜੀ ਨੂੰ ਨਾ ਕਹੋ, ਏਧਰ ਚੇਅਰ ਨੂੰ ਐਡਰੈਸ ਕਰਕੇ ਕਹੋ। (The hon. Member should not address the hon. Minister Sardar Gurbanta Singh, he should address the Chair.)

**ਚੌਧਰੀ ਦਰਸ਼ਨ ਸਿੰਘ :** ਹੁਣ ਗੰਨਾ ਬੀਜਣ ਦਾ ਸੀਜ਼ਨ ਆ ਗਿਆ ਹੈ। ਪਰ ਸਰਕਾਰ ਨੇ ਯੂ.ਪੀ. ਜਾਂ ਮਦਰਾਸ ਤੋਂ ਗੰਨੇ ਦਾ ਬੀਜ ਲਿਆਉਣ ਦਾ ਕੋਈ ਪਰਬੰਧ ਨਹੀਂ ਕੀਤਾ। ਸਰਕਾਰ ਕਹਿੰਦੀ ਹੈ ਕਿ ਇਸ ਵਾਸਤੇ ਜ਼ਿਮੀਂਦਾਰ ਤਕਾਵੀ ਲੈ ਲਵੇ। 1958-59 ਵਿਚ ਤਕਾਵੀਆਂ ਦੀ ਵਸੂਲੀ ਵੇਲੇ ਸਰਕਾਰ ਨੇ ਜੋ ਹਾਲਤ ਜ਼ਿਮੀਂਦਾਰਾਂ ਦੀ ਕੀਤੀ ਸੀ ਉਸ ਦੇ ਪੇਸ਼ੇ ਨਜ਼ਰ ਜ਼ਿਮੀਂਦਾਰ ਤਕਾਵੀ ਲੈਣ ਲਈ ਤਿਆਰ ਨਹੀਂ। ਮੈਂ ਸਰਕਾਰ ਨੂੰ ਸੁਝਾਓ ਦਿਆਂਗਾ ਕਿ ਉਨ੍ਹਾਂ ਏਰੀਆਜ਼ ਵਿਚ ਜਿਥੇ ਕੋਰੇ ਨਾਲ ਗੰਨੇ ਦੀ ਫਸਲ ਮਰ ਚੁਕੀ ਹੈ ਜ਼ਿਮੀਂਦਾਰਾਂ ਨੂੰ 100 ਰੁਪਿਆ ਫੀ ਏਕੜ ਗੰਨਾ ਬੀਜਣ ਲਈ ਸਬਸਿਡੀ ਦੇਵੇ ਤਾਕਿ ਖੰਡ ਦੀ ਕਮੀ ਦੂਰ ਕੀਤੀ ਜਾ ਸਕੇ। ਹੁਣ ਸੀਜ਼ਨ ਵਿਚ ਖੰਡ ਦੀ ਐਨੀ ਕਮੀ ਹੈ ਤਾਂ ਬਾਕੀ ਦੇ ਆਫ ਸੀਜ਼ਨ ਵਿਚ ਕੀ ਹਾਲ ਹੋਏਗਾ। ਸਾਨੂੰ ਸੈਂਟਰ ਨੇ ਹਰ ਮਹੀਨੇ 14,000 ਟਨ ਖੰਡ ਦਿੱਤੀ ਹੈ। ਬਲੈਕ ਵਿਚ ਤਿੰਨ ਰੁਪਏ ਫੀ ਕਿਲੋ ਖੰਡ ਮਿਲ ਸਕਦੀ ਹੈ ਪਰ ਕੰਟਰੋਲ ਰੇਟ ਤੇ ਨਹੀਂ ਮਿਲ ਸਕਦੀ। ਇਸ ਦੀ ਤਕਸੀਮ ਵਿਚ ਖਾਮੀ ਹੈ। ਕਾਸ਼! ਅਜ ਪੰਜਾਬ ਵਿਚ ਮਿਸਟਰ ਕਿਡਵਾਈ ਵਰਗਾ ਫੂਡ ਮਨਿਸਟਰ ਹੁੰਦਾ। 14,000 ਟਨ ਖੰਡ ਮਿਲਣ ਦੇ ਬਾਵਜੂਦ ਵੀ ਏਥੇ ਇਹ ਹਾਲਤ ਹੈ। ਇਹ ਹਾਲਤ ਇਸ ਸੀਜ਼ਨ ਵਿਚ ਹੈ ਤਾਂ ਆਫ ਸੀਜ਼ਨ ਵਿਚ ਕੀ ਹਾਲ ਹੋਵੇਗਾ ? ਇਹ ਖਡ ਤੇ ਕੰਟਰੋਲ ਦੀ ਵਜ੍ਹਾ ਕਰਕੇ ਹੈ। ਗਰੀਬ ਦੇ ਬੱਚੇ ਰੋਟੀ ਤੋਂ ਬਗੈਰ ਰਹਿ ਸਕਦੇ ਹਨ ਪਰ ਸਵੇਰੇ ਚਾਹ ਦਾ ਕੱਪ ਜ਼ਰੂਰ ਮੰਗਦੇ ਹਨ। ਉਹ ਇਸ ਲਈ ਰੋਂਦੇ ਹਨ। ਉਹ ਚਾਹ ਮੰਗਦੇ ਹਨ। ਅਮੀਰਾਂ ਦੇ ਬੱਚੇ ਤਾਂ ਚਾਹ, ਅੰਡੇ ਅਤੇ ਦੁਧ ਪੀਂਦੇ ਹਨ ਪਰ ਗਰੀਬਾਂ ਦੇ ਬਚੇ ਚਾਹ ਲਈ ਤਰਸਦੇ ਹਨ।

[ਚੌਧਰੀ ਦਰਸ਼ਨ ਸਿੰਘ]

ਇਥੇ ਹੀ ਬੱਸ ਨਹੀਂ। ਸਾਡੀ ਸਰਕਾਰ ਨੇ 30,000 ਏਕੜ ਬਾਗ ਲਾਉਣ ਦੀ ਸਕੀਮ ਬਣਾਈ ਹੈ। ਮਾਸਟਰ ਜੀ ਨੂੰ ਯਾਦ ਹੋਏਗਾ ਕਿ 1949 ਵਿਚ ਵੀ ਸਾਰੇ ਪੰਜਾਬ ਵਿਚ 40 ਗਾਰਡਨ ਕਾਲੋਨੀਆਂ ਲਈ ਚੁਣ ਕੇ ਜਾਗ੍ਹਾ ੨ ਜ਼ਮੀਨਾਂ ਰਖੀਆਂ ਗਈਆਂ ਸਨ। ਉਹ ਏਰੀਆ ਇਕ ਲਖ ਏਕੜ ਸੀ। ਰੀਹੈਬਿਲੀਟੇਸ਼ਨ ਮਨਿਸਟਰ ਚੰਗੀ ਤਰ੍ਹਾਂ ਜਾਣਦੇ ਹਨ ਕਿ ਇਕ ਲਖ ਏਕੜ ਜ਼ਮੀਨ ਵਿਚ ਗਾਰਡਨ ਲਾਉਣ ਦੀ ਸਕੀਮ ਸੀ। ਅੱਜ ਮੈਂ ਰੈਵਿਨਿਊ ਮਨਿਸਟਰ ਨੂੰ ਪੁਛਾਂਗਾ ਕਿ ਇਕ ਲਖ ਏਕੜ ਵਿਚੋਂ ਕਿੰਨੇ ਰਕਬੇ ਵਿਚ ਸੰਗਤਰੇ ਅਤੇ ਮਾਲਟੇ ਲਗੇ ਹੋਏ ਹਨ। ਉਨ੍ਹਾਂ ਦਾ ਨਾਉਂ ਗਾਰਡਨ ਕਾਲੋਨੀਆਂ ਜ਼ਰੂਰ ਰਖਿਆ ਗਿਆ ਪਰ ਉਨ੍ਹਾਂ ਵਿਚੋਂ ਇਕ ਏਕੜ ਵਿਚ ਵੀ ਗਾਰਡਨ ਨਹੀਂ ਲਗਾਇਆ ਗਿਆ। ਬਾਕੀ ਰਹਿ ਗਈ ਅੰਗੂਰਾਂ ਤੇ ਅੰਡਿਆਂ ਦੀ ਗੱਲ। ਮੈਂ ਮਾਸਟਰ ਜੀ ਨੂੰ ਕਹਾਂਗਾ ਕਿ ਅੰਡੇ ਇਥੇ ਸਪਲਾਈ ਨਹੀਂ ਕੀਤੇ ਜਾਣੇ। ਉਹ ਦਿੱਲੀ ਵਿਚ ਜਾਣਗੇ। ਅੰਗੂਰਾਂ ਦੀ ਬਣੀ ਹੋਈ ਸ਼ਰਾਬ ਅਸ਼ੋਕਾ ਅਤੇ ਜਨਪਥ ਹੋਟਲਾਂ ਵਿਚ ਜਾਏਗੀ। ਸਾਨੂੰ ਆਜ਼ਾਦੀ ਹਾਸਲ ਕੀਤਿਆਂ 16 ਜਾਂ 17 ਸਾਲ ਹੋ ਗਏ ਹਨ, ਪਰ ਹਰੀਜਨਾਂ ਦੀ ਹਾਲਤ ਵਿਚ ਕੋਈ ਤਬਦੀਲੀ ਨਹੀਂ ਆਈ। ਜੋ ਕਾਂਗਰਸ ਸਰਕਾਰ ਨੇ ਐਨੇ ਸਾਲ ਰਾਜ ਕੀਤਾ ਹੈ ਤਾਂ ਇਨ੍ਹਾਂ ਹਰੀਜਨਾਂ ਦੇ ਸਿਰ ਤੇ ਕੀਤਾ, ਇਨ੍ਹਾਂ ਦੀਆਂ ਵੋਟਾਂ ਦਾ ਸਦਕਾ ਰਾਜ ਕੀਤਾ। ਲੇਕਿਨ ਮੈਂ ਹਰੀਜਨ ਭਰਾਵਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ 17 ਸਾਲ ਦੀ ਆਜ਼ਾਦੀ ਤੋਂ ਬਾਅਦ 95 ਫੀ ਸਦੀ, ਬਲਕਿ 99 ਫੀ ਸਦੀ ਹਰੀਜਨ ਐਸੇ ਹਨ ਜਿਹੜੇ ਰੋਟੀ, ਕਪੜੇ ਅਤੇ ਮਕਾਨ ਤੋਂ ਬਗੈਰ ਹਨ। ਸਰਕਾਰੀ ਬੈਂਚਾਂ ਵਾਲੇ ਹਰੀਜਨਾਂ ਦੀ ਖੁਸ਼ਨੂਦੀ ਹਾਸਲ ਕਰਨ ਲਈ ਉਨ੍ਹਾਂ ਦੀਆਂ ਤਾਰੀਫਾਂ ਕਰਦੇ ਹਨ। ਸਾਹਮਣੇ ਬੈਂਚਾਂ ਵਾਲੇ ਹਰੀਜਨਾਂ ਦੇ ਆਸਰੇ ਗੱਦੀਆਂ ਤੇ ਬੈਠੇ ਹਨ।

**ਡਿਪਟੀ ਸਪੀਕਰ** : ਤੁਸੀਂ ਆਪਣੇ ਪੁਆਇੰਟ ਫਟਾ ਫਟ ਦੱਸ ਦਿਓ। (The hon. Member should be quick in stating his points.)

**ਚੌਧਰੀ ਦਰਸ਼ਨ ਸਿੰਘ** : ਮੈਂ ਤਾਂ ਬੜਾ ਤੇਜ਼ ਚਲ ਰਿਹਾ ਹਾਂ। ਅਜ ਉਨ੍ਹਾਂ ਬੈਂਚਾਂ ਤੇ ਬੈਠਣ ਵਾਲੀ ਸਰਕਾਰ ਹਰੀਜਨਾਂ ਦੇ ਸਿਰ ਤੇ ਕਾਇਮ ਹੈ। ਉਨ੍ਹਾਂ ਦੇ ਸਿਰ ਤੇ ਹੀ ਇਨ੍ਹਾਂ ਨੇ ਕੋਲਡ ਸਟੋਰੇਜ, ਸਿਨੇਮੇ ਅਤੇ ਕਰੋੜਾਂ ਰੁਪਏ ਦੀ ਕਮਾਈ ਇਕਠੀ ਕੀਤੀ ਹੈ। ਉਨ੍ਹਾਂ ਹਰੀਜਨਾਂ ਦਾ ਕੀ ਕੀਤਾ ਹੈ? ਹਿੰਦੁਸਤਾਨ ਨੂੰ ਆਜ਼ਾਦ ਹੋਇਆਂ 17 ਸਾਲ ਹੋ ਗਏ ਹਨ। ਕੀ ਮੈਂ ਹਰੀਜਨ ਮੈਂਬਰਾਂ ਤੋਂ ਪੁਛ ਸਕਦਾ ਹਾਂ ਕਿ ਉਨ੍ਹਾਂ ਦੀਆਂ ਮਾਵਾਂ ਅਤੇ ਭੈਣਾਂ ਅਜ ਵੀ ਕਿੰਨੇ ਹਜ਼ਾਰ ਮਣ ਨਾਈਟ ਸੁਆਇਲ, ਗੰਦਗੀ ਸਿਰ ਤੇ ਚੁਕਦੀਆਂ ਹਨ। ਉਨ੍ਹਾਂ ਦੀਆਂ ਮਾਵਾਂ ਅਤੇ ਭੈਣਾਂ ਸਾਡੇ ਘਰਾਂ ਵਿਚ ਸਫਾਈ ਕਰਦੀਆਂ ਹਨ। ਸਰਕਾਰ ਨੇ ਉਨ੍ਹਾਂ ਦਾ ਕੀ ਪਰਬੰਧ ਕੀਤਾ? ਡਿਪਟੀ ਸਪੀਕਰ ਸਾਹਿਬਾ, ਇਸ ਤੋਂ ਅਗੇ ਮੈਂ ਡੀਫੈਂਸ ਬਾਰੇ ਥੋੜਾ ਜਿਹਾ ਕਹਿਣਾ ਚਾਹੁੰਦਾ ਹਾਂ।

**ਡਿਪਟੀ ਸਪੀਕਰ** : ਵਾਈਂਡ ਅਪ ਕਰੋ। (Wind up please.)

**ਚੌਧਰੀ ਦਰਸ਼ਨ ਸਿੰਘ** : ਵਾਈਂਡ ਅਪ ਤਾਂ ਘੜੀ ਨਾਲ ਹੀ ਹੋਏਗਾ। ਸਾਡੀ ਸਰਕਾਰ ਨੇ ਆਖਿਆ ਕਿ ਡੀਫੈਂਸ ਐਫਰਟਸ ਗੀਅਰ ਅਪ ਕੀਤੀਆਂ ਗਈਆਂ। ਮੈਂ ਦਸਦਾ ਹਾਂ ਕਿ ਕਿਸ ਤਰ੍ਹਾਂ ਕੀਤੀਆਂ। ਸਾਢੇ ਪੰਜ ਕਰੋੜ ਰੁਪਿਆ ਨੈਸ਼ਨਲ ਡੀਫੈਂਸ ਫੰਡ ਵਿਚ ਦਿੱਤਾ ਗਿਆ। ਇਹ ਪੰਚਾਇਤਾਂ, ਬਲਾਕ ਸੰਮਤੀਆਂ ਅਤੇ ਮਾਰਕਿਟ ਕਮੇਟੀਆਂ ਆਦਿ ਦਾ ਪੈਸਾ ਹੈ ਜੋ ਬੁਕ ਟਰਾਂਸਫਰ ਨਾਲ ਦਿਤਾ। ਸੋਨਾ ਵੀ ਏਸੇ ਤਰ੍ਹਾਂ ਸ਼ੋ ਕੀਤਾ ਗਿਆ। 140 ਪੌਂਡ ਸੋਨਾ ਪਟਿਆਲੇ ਦੇ ਖਜ਼ਾਨੇ ਤੋਂ ਲੈ ਕੇ ਤੋਲਿਆ ਗਿਆ। ਨੈਸ਼ਨਲ ਡੀਫੈਂਸ ਵਾਸਤੇ ਸਰਕਾਰ ਨੇ ਯਾ ਸਰਕਾਰੀ ਕਰਮਚਾਰੀਆਂ ਨੇ ਕੀ ਕੁਝ ਕੀਤਾ ਹੈ ਮੈਂ ਉਸ ਬਾਰੇ ਦਸਣਾ ਚਾਹੁੰਦਾ ਹਾਂ। (ਸਥਾਨਕ ਸ਼ਾਸਨ ਅਤੇ ਭਲਾਈ ਮੰਤਰੀ ਵਲੋਂ ਵਿਘਨ) ਮਾਸਟਰ ਜੀ, ਹੁਣ ਘਬਰਾਓ ਨਾ। ਮੈਂ ਸਰਕਾਰ ਦੀ ਤਰਫ ਬੈਂਚਾਂ ਤੇ ਬੈਠੇ ਮੈਂਬਰਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਕਿੰਨੇ ਵਜ਼ੀਰਾਂ ਨੇ

ਫੌਜ ਵਿਚ ਭਰਤੀ ਹੋਣ ਲਈ ਕਿਹਾ। ਕਿੰਨੇ ਵਜ਼ੀਰਾਂ ਦੇ ਸਾਹਿਬਜ਼ਾਦਿਆਂ ਨੇ ਆਪਣੇ ਆਪ ਨੂੰ ਰਿਕਰੂਟਿੰਗ ਆਫਿਸ ਵਿਚ ਜਾਕੇ ਪੇਸ਼ ਕੀਤਾ।

**ਡਿਪਟੀ ਸਪੀਕਰ** : ਮੈਂਬਰਾਂ ਨੂੰ ਵੀ ਪੁਛੋ। (The hon. Member may also ask the other members about it.)

**ਚੌਧਰੀ ਦਰਸ਼ਨ ਸਿੰਘ** : ਟਰੇਜ਼ਰੀ ਬੈਂਚਾਂ ਦੇ ਮੈਂਬਰਾਂ ਨੂੰ ਵੀ ਪੁਛਦਾ ਹਾਂ। ਚੀਨ ਨੇ ਸਾਡੇ ਮੁਲਕ ਉਤੇ ਹਮਲਾ ਕੀਤਾ ਚੀਨ ਅਗੇ ਵਧ ਰਿਹਾ ਸੀ, ਪਰ ਵਜ਼ੀਰਾਂ ਦੇ ਸਾਹਿਬਜ਼ਾਦੇ ਸਰਕਾਰੀ ਕਰਮਚਾਰੀਆਂ ਨਾਲ ਮਿਲ ਕੇ ਸੋਨਾ ਚਾਂਦੀ ਇੱਕਠਾ ਕਰ ਰਹੇ ਸਨ। ਕਲਰਕਾਂ ਨੂੰ ਕਹਿ ਦਿੱਤਾ ਕਿ ਆਪਣੀ ਤਨਖਾਹ ਵਿਚੋਂ ਹਿਸਾ ਪਾਓ। ਗਰੀਬ ਦਿਹਾੜੀ ਕਰਨ ਵਾਲਿਆਂ ਨੂੰ ਕਿਹਾ ਕਿ ਇਸ ਵਿਚ ਹਿੱਸਾ ਪਾਓ। ਅਫਸਰਾਂ ਨੇ ਅਮੀਰਾਂ ਨਾਲ ਮਿਲ ਕੇ ਪੈਸਾ ਕਮਾਇਆ। ਇਹ ਹੈ ਡੀਫੈਂਸ ਐਫਰਟਸ ਵਿਚ ਉਨ੍ਹਾਂ ਦੀ ਕੰਟਰੀਬਿਊਸ਼ਨ। ਮੈਂ ਸਰਕਾਰੀ ਕਰਮਚਾਰੀਆਂ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ। ਸਰਕਾਰੀ ਪੱਖ ਵਾਲੇ ਕਹਿੰਦੇ ਹਨ ਕਿ ਸਰਕਾਰੀ ਕਰਮਚਾਰੀਆਂ ਨੇ ਬੜੀ ਹਿੰਮਤ ਕੀਤੀ। 20 ਅਕਤੂਬਰ, 1962 ਨੂੰ ਚੀਨ ਨੇ ਸਾਡੇ ਦੇਸ਼ ਤੇ ਹਮਲਾ ਕੀਤਾ। ਚੀਨ ਅਗੇ ਵਧ ਰਿਹਾ ਸੀ, ਚੌਕੀ ਤੋਂ ਬਾਅਦ ਚੌਕੀ ਲੈ ਰਿਹਾ ਸੀ। 20 ਅਕਤੂਬਰ ਨੂੰ ਚੀਨ ਨੇ ਹਮਲਾ ਕੀਤਾ। ਨਵੰਬਰ ਦੇ ਪਹਿਲੇ ਹਫਤੇ ਮੇਰੇ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਇਕ ਬਹੁਤ ਵਡੇ ਸਰਕਾਰੀ ਅਫਸਰ ਨੂੰ ਨਾਲ ਲੈ ਕੇ ਮੇਰੇ ਹਲਕੇ ਵਿਚ ਸ਼ਿਕਾਰ ਖੇਡ ਰਿਹਾ ਸੀ। ਉਹ ਚੀਫ ਮਨਿਸਟਰ ਦਾ ਫੇਵਰਿਟ ਸੀ। ਇਹ ਨਵੰਬਰ ਦੇ ਪਹਿਲੇ ਹਫਤੇ ਦੀ ਗਲ ਹੈ। ਜੇ ਇਸ ਦਾ ਸਬੂਤ ਚਾਹੁੰਦੇ ਹੋ ਤਾਂ ਉਸ ਸੈਕਟਰੀ ਨੂੰ ਪੁਛੋ ਜਿਹੜਾ ਉਸ ਦੇ ਨਾਲ ਸ਼ਿਕਾਰ ਖੇਡਦਾ ਸੀ, ਜਿਸ ਦੇ ਗੋਲੀ ਲਗੀ। ਉਸ ਦੇ ਛੱਰਾ ਲਗਾ। ਉਸ ਨੇ ਐਕਸਰੇ ਕਰਵਾਇਆ। ਇਹ ਸੀ ਇਨ੍ਹਾਂ ਦੇ ਸਰਕਾਰੀ ਕਰਮਚਾਰੀਆਂ ਦਾ ਕੰਮ। ਇਸ ਤੋਂ ਇਲਾਵਾ ਯਸ਼ ਸਾਹਿਬ ਨੇ ਇਕ ਇਸ਼ਤਿਹਾਰ ਕਢਿਆ **"शहीदों की कसम खून देंगे, देश की मिट्टी नहीं देंगे"** ਉਨ੍ਹਾਂ ਨੇ ਸਮਝਿਆ ਕਿ ਚੀਨ ਵਾਲੇ ਇਸ਼ਤਿਹਾਰ ਬਾਰੇ ਸੁਣ ਕੇ ਹੀ ਵਾਪਸ ਹੋ ਜਾਣਗੇ। **मगर नदामत का मुंह देखना पड़ा। शहीदों की कसम खा कर खून भी देना पड़ा और देश की मिट्टी भी।**

ਡਿਪਟੀ ਸਪੀਕਰ ਸਾਹਿਬਾ, ਹੁਣ ਮੈਂ ਕੁਝ ਕੋਆਪਰੇਟਿਵ ਦੀ ਮਦ ਬਾਰੇ ਕਹਿਣਾ ਚਾਹੁੰਦਾ ਹਾਂ। ਕੋਆਪਰੇਟਿਵ ਇਕ ਬੜੀ ਪੁਰਾਣੀ ਮੂਵਮੈਂਟ ਹੈ। ਸਾਡੇ ਪੰਜਾਬ ਦੇ ਵਿਚ ਇਸ ਵਿਚ ਪਹਿਲਾਂ ਕੋਈ ਸਿਆਸੀ ਦਖਲ ਨਹੀਂ ਸੀ ਅਤੇ ਸਰਕਾਰੀ ਦਖਲ ਵੀ ਘੱਟ ਹੁੰਦਾ ਸੀ। ਲੇਕਿਨ ਹੁਣ ਸਿਆਸੀ ਦਖਲ ਵੀ ਹੈ ਅਤੇ ਸਰਕਾਰੀ ਦਖਲ ਵੀ ਜ਼ਿਆਦਾ ਤੋਂ ਜ਼ਿਆਦਾ ਦਿੱਤਾ ਜਾਂਦਾ ਹੈ। ਜਦ ਤੋਂ ਸਾਡੇ ਚੀਫ ਮਨਿਸਟਰ ਸਾਹਿਬ ਨੇ ਇਹ ਮਹਿਕਮਾ ਸੰਭਾਲਿਆ ਉਨ੍ਹਾਂ ਨੇ ਸਕਰੂਟਿਨੀ ਕੀਤੀ ਅਤੇ ਪਤਾ ਕੀਤਾ ਕਿ ਬੋਗਸ ਸੋਸਾਇਟੀਆਂ ਕਿੰਨੀਆਂ ਹਨ। ਤਿੰਨ ਹਜ਼ਾਰ ਜਾਂ ਸਾਢੇ ਤਿੰਨ ਹਜ਼ਾਰ ਦੇ ਕਰੀਬ ਬੋਗਸ ਸੋਸਾਇਟਿਆਂ ਨਿਕਲੀਆਂ। ਉਹ ਸਾਢੇ ਤਿੰਨ ਹਜ਼ਾਰ ਸੋਸਾਇਟੀਆਂ ਕਿਨ੍ਹਾਂ ਦੀਆਂ ਹਨ ? ਉਨ੍ਹਾਂ ਵਿਚ ਮੁਜ਼ਾਰਿਆਂ ਜਾਂ ਗਰੀਬ ਜ਼ਿਮੀਦਾਰਾਂ ਦੀਆਂ ਸੋਸਾਇਟੀਆਂ ਹਨ। ਉਨ੍ਹਾਂ ਵਿਚ ਅਮੀਰਾਂ ਦੀਆਂ ਸੋਸਾਇਟੀਆਂ ਨਹੀਂ ਦਿੱਤੀਆਂ ਗਈਆਂ। ਮੈਂ ਉਸ ਕੋਆਪਰੇਟਿਵ ਅਫਸਰ ਦੇ ਕੰਮ ਦੀ ਦਾਦ ਦਿੰਦਾ ਹਾਂ ਜਿਸ ਨੇ ਅੰਮ੍ਰਿਤਸਰ ਦੇ ਕੋਆਪਰੇ-ਟਿਵ ਕੋਲਡ ਸਟੋਰੇਜ ਅਤੇ ਲੁਧਿਆਣੇ ਦੇ ਕੋਆਪਰੇਟਿਵ ਕੋਲਡ ਸਟੋਰੇਜ ਨੂੰ ਬੋਗਸ ਕਰਾਰ ਦਿਤਾ। ਇਸ ਦੇ ਮੁਤਲਿਕ ਯੂ. ਐਨ. ਢੇਬਰ ਨੇ ਵੀ ਰਿਪੋਰਟ ਕੀਤੀ ਸੀ ਕਿ ਇਹ ਕੋਆਪਰੇਟਿਵ ਸੋਸਾਇਟੀ ਦਾ ਕੋਆਪਰੇਟਿਵ ਕਰੈਕਟਰ ਨਹੀਂ ਹੁਣ 1963 ਵਿਚ ਰਿਪੋਰਟ ਕੀਤੀ ਗਈ ਹੈ ਕਿ ਸਾਢੇ ਤਿੰਨ ਹਜ਼ਾਰ ਕੋਆਪਰੇਟਿਵ ਸੋਸਾਇਟੀਆਂ ਵਾਇੰਡ ਅਪ ਹੋ ਸਕਦੀਆਂ ਹਨ, ਪਰ ਉਹ ਸੋਸਾਇਟੀਆਂ ਐਸੀਆਂ ਹਨ ਜਿਹੜੀਆਂ ਕਿ ਅਜੇ ਤਕ ਵੀ ਬਣੀਆਂ ਹੋਈਆਂ ਹਨ।

[ Home Minister ]

| 1 | | 2 | 3 | 4 |
|---|---|---|---|---|
| II. Other Crops.— | | | | |
| Sugar-cane (Gur) | .. | 9,984 | 9,223 | (—)7.6 |
| Ground-nut (nuts in shell) | .. | 4,611 | 4,520 | (—)2.0 |
| Sesamum | .. | 373 | 446 | (+)19.6 |
| Rape-seed and mustard | .. | 1,316 | 1,279 | (—)2.8 |
| Linseed | .. | 449 | 420 | (—)6.5 |
| Total oil-seeds | .. | 6,848 | 6,766 | (—)1.2 |
| Cotton (Lint) | ... | 4,512* | 5,312* | (+)17.7 |
| Jute | ... | 6,347† | 5,367† | (—)15.4 |
| Mesta | .. | 1,692† | 1,522† | (—)10.0 |
| Sann-hemp | .. | 77‡ | 77‡ | .. |

* In thousand bales of 392 lbs. each.
† In thousand bales of 400 lbs. each.
‡ Relates to fibre crop only.

*Source*: Planning Commission.

## ANNEXURE II

### INDEX NUMBER OF AGRICULTURAL PRODUCTION—INDIA

(1949-50-100)

| | | 1960-61 | 1961-62 | 1962-63 | Percentage change |
|---|---|---|---|---|---|
| 1. Foodgrains | .. | 135.6 | 137.5 | 131.3 | (—)4.5 |
| Cereals | .. | 136.6 | 140.0 | 133.0 | (—)5.0 |
| (i) Rice | .. | 136.2 | 139.0 | 127.9 | (—)8.0 |
| (ii) Wheat | | 162.7 | 178.3 | 164.9 | (—)7.6 |
| Pulses | .. | 128.6 | 120.3 | 119.7 | (—)0.5 |
| (i) Gram | .. | 162.3 | 149.5 | 146.9 | (—)1.7 |
| 2. Non-foodgrains | .. | 147.9 | 149.2 | 148.0 | (—)0.8 |
| (i) Oil-seeds | .. | 128.0 | 134.4 | 133.6 | (—)0.6 |
| (ii) Cotton | .. | 203.3 | 170.2 | 200.4 | (+)17.8 |
| (iii) Jute | .. | 121.6 | 193.8 | 163.9 | (—)15.4 |
| (iv) Sugar-cane | .. | 173.9 | 163.7 | 151.2 | (—)7.6 |
| 3. All Commodities | .. | 139.7 | 141.4 | 136.8 | (—)3.3 |

*Note.*—Index number for 1960-61 and 1961-62 are based on partially revised estimates and those for 1962-63 on final estimates.

*Source*: Planning Commission.

## *MOTION UNDER RULE 84

**Regarding the situation arising out of the recent unprecedented wave of cold and frost and the situation created by the rising prices of foodgrains, etc.**

**Comrade Jangir Singh Joga** (Talwandi Saboo) : Sir, I beg to move :—

That the situation arising out of the recent unprecedented wave of cold and frost and the situation created by the rising prices of foodgrains and other commodities in the State, be discussed.

ਡਿਪਟੀ ਸਪੀਕਰ ਸਾਹਿਬਾ, ਮੈਂ ਜਿਹੜਾ ਮੋਸ਼ਨ ਇਸ ਹਾਊਸ ਵਿਚ ਪੇਸ਼ ਕੀਤਾ, ਉਸੇ ਦਾ ਜਵਾਬ ਹੋਮ ਮਨਿਸਟਰ ਸਾਹਿਬ ਨੇ ਦਿੱਤਾ ਹੈ।

ਸਾਡੇ ਸੂਬੇ ਦੇ ਗਰੀਬ ਲੋਕਾਂ ਨੇ ਐਮਰਜੈਂਸੀ ਦੇ ਦਿਨਾਂ ਵਿਚ ਜਿਸ ਤਰ੍ਹਾਂ ਸਰਕਾਰ ਦੀ ਮਦਦ ਆਪਣੇ ਖੂਨ ਦੇ ਨਾਲ, ਆਪਣੇ ਪੈਸੇ ਦੇ ਨਾਲ, ਆਪਣੇ ਮਨ ਦੇ ਨਾਲ ਕੀਤੀ, ਅੱਜ ਉਸ ਦਾ ਨਤੀਜਾ ਅਸੀਂ ਆਪਣੇ ਸਾਹਮਣੇ ਵੇਖਦੇ ਹਾਂ ਕਿ ਪੰਜਾਬ ਦਾ ਸਿਰ ਸਾਰੇ ਹਿੰਦੁਸਤਾਨ ਵਿਚ ਉੱਚਾ ਹੈ। ਪਰ ਇਕ ਗੱਲ ਬੜੇ ਅਫਸੋਸ ਨਾਲ ਕਹਿਣੀ ਪੈਂਦੀ ਹੈ ਕਿ ਜਿਥੇ ਗਰੀਬ ਲੋਕ ਆਪਣਾ ਖੂਨ ਪਾ ਰਹੇ ਸਨ, ਆਪਣੀ ਗਾੜ੍ਹੇ ਪਸੀਨੇ ਦੀ ਕਮਾਈ ਦਾ ਹਿੱਸਾ ਪਾ ਰਹੇ ਸਨ, ਉਥੇ ਸਰਮਾਏਦਾਰਾਂ ਨੇ ਕੁਝ ਤੁਆਵਨ ਨਹੀਂ ਦਿਤਾ।

ਅੱਜ ਅਸੀਂ ਵੇਖਦੇ ਹਾਂ ਕਿ ਸਰਮਾਏਦਾਰਾਂ ਦੇ ਹੱਥਾਂ ਵਿਚ ਪ੍ਰੈਸ ਹੈ, ਔਰ ਉਹ ਕਿਸੇ ਨਾ ਕਿਸੇ ਤਰ੍ਹਾਂ ਦੇਸ਼ ਦੀ ਹਰ ਸੋਸਾਇਟੀ ਵਿਚ ਘੁਸੇ ਹਨ, ਔਰ ਹਰ ਥਾਂ ਸਰਮਾਏਦਾਰਾਂ ਦੇ ਫਿਫਥ ਕਾਲਮਿਸਟ ਬੈਠੇ ਹੋਏ ਹਨ। ਔਰ ਸਾਡੀ ਗੌਰਮਿੰਟ ਇਸ ਮਹਿੰਗਾਈ ਵਧਾਉਣ ਵਾਲੇ ਐਲੀਮੈਂਟ ਨੂੰ ਚੈਕ ਕਰਨ ਵਿਚ ਬੇਬਸ ਹੈ।

ਪੰਡਤ ਮੋਹਨ ਲਾਲ ਜੀ ਨੇ ਇਕ ਨਹੀਂ ਸੈਂਕੜੇ ਬਿਆਨ ਦਿੱਤੇ ਕਿ ਕੀਮਤਾਂ ਨਹੀਂ ਵਧਣਗੀਆਂ। ਲੇਕਿਨ ਜਿਥੇ ਇਕ ਪਾਸੇ ਉਨ੍ਹਾਂ ਦੇ ਬਿਆਨ ਵਧਦੇ ਗਏ ਉਥੇ ਦੂਜੇ ਪਾਸੇ ਕੀਮਤਾਂ ਵਧਦੀਆਂ ਗਈਆਂ ਔਰ ਇਥੋਂ ਤਕ ਹੋਇਆ ਕਿ ਪਿੰਡਾਂ ਵਿਚ ਗੁੜ ਔਰ ਖੰਡ ਮਿਲਣਾ ਬੰਦ ਹੋ ਗਏ। ਇਸ ਤੋਂ ਬਾਅਦ ਸਰਕਾਰ ਦਾ ਵਿਤਕਰੇ ਦਾ ਰਵੈਈਆ, ਪਿੰਡਾਂ ਵਿਚ ਖੰਡ ਦੇਣ ਦੇ ਬਾਰੇ ਜਾਰੀ ਹੈ। ਪਿੰਡਾਂ ਵਿਚ 200 ਗ੍ਰਾਮ ਖੰਡ ਇਕ ਆਦਮੀ ਨੂੰ ਦਿੱਤੀ ਜਾਂਦੀ ਹੈ ਔਰ ਸ਼ਹਿਰਾਂ ਵਿਚ 1,400 ਗ੍ਰਾਮ ਦਿੱਤੀ ਜਾਂਦੀ ਹੈ। ਇਹ ਸਰਕਾਰ ਦਾ ਗਲਤ ਤਰੀਕਾ ਹੈ। ਇਕ ਪਾਸੇ ਤਾਂ ਇਥੇ ਗੁੜ ਜਾਂ ਖੰਡ ਦੀ ਕਮੀ ਹੋ ਗਈ ਹੈ, ਦੂਜੇ ਪਾਸੇ ਪੰਜਾਬ ਵਿਚ ਗੁੜ ਆਉਣ ਤੇ ਪਾਬੰਦੀ ਯੂ. ਪੀ. ਗੌਰਮਿੰਟ ਨੇ ਲਗਾ ਦਿੱਤੀ ਹੈ। ਲੇਕਿਨ ਬਾਵਜੂਦ ਪਾਬੰਦੀ ਦੇ ਵੀ ਗੁੜ ਇਥੇ ਆਉਂਦਾ ਹੈ ਔਰ ਚੋਰ ਬਜ਼ਾਰੀ ਕਰਨ ਵਾਲਿਆਂ ਕੋਲ ਚਲਾ ਜਾਂਦਾ ਹੈ, ਜਿਹੜੇ ਕਿ ਨਾਜਾਇਜ਼ ਫਾਇਦਾ ਉਠਾਉਂਦੇ ਹਨ। ਔਰ ਜੇ ਡਿਪੂ ਤੇ ਕੋਸ਼ਿਸ਼ ਕੀਤੀ ਜਾਏ ਤਾਂ ਉਥੋਂ ਗੁੜ ਲਭਦਾ ਨਹੀਂ। ਇਸ ਤਰ੍ਹਾਂ ਬੜੀ ਹੈਰਾਨੀ ਔਰ ਤੰਗੀ ਹੁੰਦੀ ਹੈ। ਡਿਪਟੀ ਸਪੀਕਰ ਸਾਹਿਬਾ, ਅਜ ਹਰ ਚੀਜ਼ ਮਹਿੰਗੀ ਹੁੰਦੀ ਜਾਂਦੀ ਹੈ ਲੇਕਿਨ ਇਸ ਗੌਰਮਿੰਟ ਦੇ ਕੋਲ ਇਸ ਨੂੰ ਨਕੇਲ ਪਾਉਣ ਦਾ ਕੋਈ ਚਾਰਾ ਨਹੀਂ ਹੈ।

ਅੱਜ ਸਾਰੇ ਹਿੰਦੁਸਤਾਨ ਵਿਚ ਭੁੱਖ ਹੜਤਾਲਾਂ ਹੋ ਰਹੀਆਂ ਹਨ ਕਿ ਸਾਨੂੰ ਕਪੜਾ, ਖੁਰਾਕ ਤੇ ਰੋਟੀ ਦਿਉ, ਹਰ ਰੋਜ਼ ਮੁਜ਼ਾਹਰੇ ਹੋ ਰਹੇ ਹਨ, ਮਗਰ ਇਸ ਸਰਕਾਰ ਦੇ ਕੋਲ ਕੋਈ ਚਾਰਾ ਨਹੀਂ ਹੈ ਕਿ ਲੋਕਾਂ ਨੂੰ ਭੁੱਖ ਨੰਗ ਤੋਂ ਬਚਾ ਸਕੇ। ਡਿਪਟੀ ਸਪੀਕਰ ਸਾਹਿਬਾ, ਇਕ ਪਾਸੇ ਤਾਂ ਭੁਖ ਨਾਲ ਹਾ ਹਾ ਕਾਰ ਮਚੀ

**Note.*—The notice of the Motion Under Rule 84 stood in the names of Comrade Jangir Singh Joga and Sardar Ajaib Singh Sandhu.

[ਕਾਮਰੇਡ ਜੰਗੀਰ ਸਿੰਘ ਜੋਗਾ]

ਹੋਈ ਹੈ, ਦੂਜੇ ਪਾਸੇ ਜਿਨ੍ਹਾਂ ਨੇ ਪੰਜ ਸਾਲ ਪਹਿਲਾਂ ਇਕ ਲੱਖ ਦਾ ਕਾਰਖਾਨਾ ਚਲਾਇਆ, ਉਨ੍ਹਾਂ ਨੇ ਪੰਜ ਲੱਖ ਕਮਾ ਲਏ। ਲੇਕਿਨ ਗੌਰਮਿੰਟ ਦੇ ਕੋਲ ਅਜਿਹਾ ਹਥਿਆਰ ਨਹੀਂ ਕਿ ਉਨ੍ਹਾਂ ਨੂੰ ਚੈਕ ਕਰ ਸਕੇ।

ਕਪੜੇ ਦੀ ਇਹ ਹਾਲਤ ਹੈ ਕਿ ਮਿਲ ਤੋਂ ਕਪੜਾ ਨਿਕਲਣ ਸਾਰ ਹੀ ਚੋਰ ਬਾਜ਼ਾਰੀ ਸ਼ੁਰੂ ਹੋ ਜਾਂਦੀ ਹੈ। ਮਿਲ ਮਾਲਕਾਂ ਨੇ ਬਾਹਰ ਆਪਣੀਆਂ ਦੁਕਾਨਾਂ ਖੋਲ੍ਹੀਆਂ ਹੋਈਆਂ ਹਨ, ਉਹ ਵੀ 3 ਫੀ ਸਦੀ ਮਿਲ ਤੋਂ ਕਪੜਾ ਬਾਹਰ ਨਿਕਲਣ ਸਾਰ ਹੀ ਮੁਨਾਫਾ ਲੈ ਲੈਂਦੇ ਹਨ ਤੇ ਦੂਸਰੇ ਪਾਸੇ ਜਦੋਂ ਨੀਚੇ ਆਉਂਦਾ ਹੈ ਤਾਂ ਉਸ ਦੇ ਵਿਚ ਹੋਰ ਲੁਟ ਮਚਦੀ ਹੈ। ਜਿਹੜਾ ਕੋਰਸ ਕਪੜਾ ਜ਼ਿਆਦਾਤਰ ਗਰੀਬ ਲੋਕ ਪਹਿਨਦੇ ਹਨ ਉਸ ਦੇ ਉਤੇ ਬਹੁਤੀ ਡਿਊਟੀ ਲਾਈ ਜਾਂਦੀ ਹੈ ਔਰ ਜਿਹੜਾ ਸੁਪਰਫਾਈਨ ਕਪੜਾ ਹੈ ਜਿਸ ਨੂੰ ਅਮੀਰ ਲੋਕ ਪਹਿਨਦੇ ਹਨ ਉਸ ਤੇ ਘਟ ਡਿਊਟੀ ਲਾਈ ਜਾਂਦੀ ਹੈ। ਅੰਗਰੇਜ਼ਾਂ ਦੇ ਜ਼ਮਾਨੇ ਵਿਚ ਸਾਡਾ ਜੀ ਪਰਤੀ 16 ਗਜ਼ ਕਪੜਾ ਆਉਂਦਾ ਸੀ ਪਰ ਅਜ ਜੀ ਪਰਤੀ ਕਪੜਾ 13 ਗਜ਼ ਹੋ ਗਿਆ ਹੈ। ਇਹ ਸਰਕਾਰ 16 ਸਾਲਾਂ ਤੋਂ ਡੀਂਗਾਂ ਮਾਰ ਰਹੀ ਹੈ ਕਿ ਅਸੀਂ ਲੋਕਾਂ ਦਾ ਸਟੈਂਡਰਡ ਆਫ ਲਿਵਿੰਗ ਉਚਾ ਕਰਨਾ ਹੈ ਮਗਰ ਉਚਾ ਕਰਨ ਦੀ ਬਜਾਏ ਸਗੋਂ ਥੱਲੇ ਨੂੰ ਹੀ ਗਿਆ ਹੈ। ਲੋਕ ਭੁਖੇ ਅਤੇ ਨੰਗੇ ਮਰ ਰਹੇ ਹਨ। ਇਸੇ ਤਰ੍ਹਾਂ ਜੇਲ੍ਹਾਂ ਦੇ ਵਿਚ ਤਾਂ ਕੈਦੀਆਂ ਨੂੰ 16 ਆਊਂਸ ਖੁਰਾਕ ਦਿੱਤੀ ਜਾਂਦੀ ਹੈ ਪਰ ਸਰਕਾਰ ਦੇ ਆਪਣੇ ਆਦਾਦੋਸ਼ਮਾਰ ਦਸਦੇ ਹਨ ਕਿ ਆਮ ਪੰਜਾਬ ਦੇ ਵਸਨੀਕਾਂ ਨੂੰ 13 ਆਊਂਸ ਖੁਰਾਕ ਮਿਲਦੀ ਹੈ। ਪੰਜਾਬ ਜਿਹੜਾ ਲੱਖਾਂ ਮਣ ਅਨਾਜ ਬਾਹਰ ਭੇਜਦਾ ਹੁੰਦਾ ਸੀ ਅਜ ਉਸ ਦੀ ਆਪਣੀ ਬੁਰੀ ਹਾਲਤ ਹੋਈ ਹੋਈ ਹੈ। ਇਥੋਂ ਪਹਿਲੇ ਇਨ੍ਹਾਂ ਨੇ ਸਾਰਾ ਅਨਾਜ ਬਾਹਰ ਭਜ ਦਿੱਤਾ ਹੈ ਔਰ ਇਥੇ ਲੋਕਾਂ ਨੂੰ ਰੋਟੀ ਖਾਣ ਨੂੰ ਵੀ ਆਟਾ ਨਸੀਬ ਨਹੀਂ ਹੁੰਦਾ। ਜਿਹੜਾ ਆਟਾ ਸਾਨੂੰ ਦਿਤਾ ਜਾਂਦਾ ਹੈ ਉਸ ਦਾ ਨਮੂਨਾ ਕਾਮਰੇਡ ਰਾਮ ਕਿਸ਼ਨ ਹੋਰਾਂ ਨੇ ਹਾਊਸ ਦੇ ਵਿਚ ਪੇਸ਼ ਕੀਤਾ ਸੀ। ਮੈਂ ਸਮਝਦਾ ਹਾਂ ਕਿ ਮਹਿੰਗਾਈ ਰੋਕਣ ਲਈ ਅਗਰ ਸਾਡੀ ਸਰਕਾਰ ਜਤਨ ਕਰੇ ਤਾਂ ਸਾਰਾ ਸਿਲਸਿਲਾ ਠੀਕ ਹੋ ਸਕਦਾ ਹੈ। ਜਦੋਂ ਤਕ ਬੈਂਕਾਂ ਦੇ ਮੁਨਾਫੇ ਤੇ ਸਰਕਾਰੀ ਤੌਰ ਤੇ ਕੰਟਰੋਲ ਨਾ ਕੀਤਾ ਜਾਵੇ ਉਤਨਾ ਚਿਰ ਤਕ ਲੋਕਾਂ ਦਾ ਖੂਨ ਚੂਸਿਆ ਜਾਣਾ ਬੰਦ ਨਹੀਂ ਹੋ ਸਕਦਾ। ਜਿਹੜੇ ਸਰਮਾਏਦਾਰ ਹਨ ਉਹ ਬੈਂਕਾਂ ਦੇ ਕੋਲੋਂ ਪੈਸੇ ਲੈਕੇ ਸੱਟਾ ਕਰਦੇ ਹਨ ਔਰ ਲੋਕਾਂ ਦੇ ਖੂਨ ਦੇ ਨਾਲ ਹਲੀ ਖੇਲਦੇ ਹਨ। ਸਾਨੂੰ ਸੈਂਟਰਲ ਗੌਰਮਿੰਟ ਨੂੰ ਸੁਝਾਉ ਦੇਣਾ ਚਾਹੀਦਾ ਹੈ ਕਿ ਉਹ ਬੈਂਕਾਂ ਨੂੰ ਨੈਸ਼ਨੇਲਾਈਜ਼ ਕਰੇ ਤਾਕਿ ਸੱਟਾ ਬੰਦ ਹੋ ਸਕੇ। ਇਸ ਤੋਂ ਇਲਾਵਾ ਸਟੇਟ ਟਰੇਡਿੰਗ ਕਰਨੀ ਚਾਹੀਦੀ ਹੈ ਔਰ ਜਿਹੜੇ ਵਪਾਰੀ ਹਨ ਉਨ੍ਹਾਂ ਲਈ ਮਨਾਫੇ ਦੀ ਇਕ ਖਾਸ ਹਦ ਮੁਕਰਰ ਕਰਨੀ ਚਾਹੀਦੀ ਹੈ। ਅਜ ਇਸ ਗਲ ਦਾ ਪਤਾ ਨਹੀਂ ਲਗਦਾ ਕਿ ਵਪਾਰੀ ਕਿਤਨਾ ਮੁਨਾਫਾ ਕਮਾਉਂਦਾ ਹੈ। ਵਪਾਰੀ 14 ਰੁਪਏ ਮਣ ਕਣਕ ਖਰੀਦ ਕੇ 28 ਰੁਪਏ ਮਣ ਵੇਚ ਰਹੇ ਹਨ ਔਰ ਇਸੇ ਤਰ੍ਹਾਂ ਗੁੜ ਦੇ ਵਿਚ ਵੀ ਬਹੁਤ ਸਾਰਾ ਮੁਨਾਫਾ ਕਮਾਉਂਦੇ ਹਨ। ਮਹਿੰਗਾਈ ਲੋਕਾਂ ਦੀ ਕਮਰ ਤੋੜ ਰਹੀ ਹੈ। ਸਾਡੇ ਜਿਹੜੇ ਮਜ਼ਦੂਰ ਕਾਰਖਾਨਿਆਂ ਦੇ ਵਿਚ ਕੰਮ ਕਰਕੇ ਡੀਫੈਂਸ ਨੂੰ ਮਜ਼ਬੂਤ ਕਰਦੇ ਹਨ ਉਨ੍ਹਾਂ ਦੀਆਂ ਤਕਲੀਫਾਂ ਨੂੰ ਦੂਰ ਕਰਨ ਵਲ ਕੋਈ ਧਿਆਨ ਨਹੀਂ ਦਿਤਾ ਜਾਂਦਾ। ਜਿੱਥੇ ਮਜ਼ਦੂਰ ਲੋਕ ਮੰਗ ਕਰਦੇ ਹਨ ਕਿ ਉਨ੍ਹਾਂ ਦੀਆਂ ਤਨਖਾਹਾਂ ਵਧਾਈਆਂ ਜਾਣ ਉਥੇ ਉਨ੍ਹਾਂ ਨੂੰ ਮਿੱਲਾਂ ਦੇ ਵਿੱਚੋਂ ਬਾਹਿਰ ਕਢ ਦਿੱਤਾ ਜਾਂਦਾ ਹੈ। ਹੁਣੇ ਪਿਛੇ ਜਿਹੇ ਫਗਵਾੜੇ ਦੀ ਮਿਲ ਦੇ ਵਿੱਚੋਂ 14-15 ਮਜ਼ਦੂਰ ਕਢ ਦਿੱਤੇ ਗਏ ਹਨ। ਇਸ ਦੇ ਮੁਕਾਬਲੇ ਵਿਚ ਸ੍ਰੀ ਡੀ.ਡੀ. ਪੁਰੀ ਵਰਗੇ ਕਰੋੜਾਂ ਪਤੀ ਬਣ ਗਏ ਹਨ ਔਰ ਉਸ ਨੂੰ ਹੋਰ ਅਮੀਰ ਬਣਾਉਣ ਦੇ ਵਾਸਤੇ ਸਰਕਾਰ ਨੇ 24 ਲਖ ਰੁਪਏ ਦੀ ਗਰਾਂਟ ਦਿੱਤੀ ਹੈ। ਲੇਕਿਨ ਜਿਹੜਾ ਕਿਸਾਨ ਆਪ ਮਿਹਨਤ ਕਰਕੇ ਗੰਨਾ ਪੈਦਾ ਕਰਦਾ ਹੈ ਉਸ ਦੀ ਬਿਲਕੁਲ ਮਦਦ ਨਹੀਂ ਕੀਤੀ ਜਾਂਦੀ। ਅਜ ਅਸੀਂ ਦੇਖਦੇ ਹਾਂ ਕਿ ਜਿਸ ਕਾਰਖਾਨੇ ਵਾਲੇ ਨੇ 50 ਲਖ ਰੁਪਿਆ ਲਾਇਆ ਸੀ ਉਸ

ਨੇ 100 ਲਖ ਬਣਾ ਲਿਆ ਹੈ, ਉਸ ਦੇ ਮੁਨਾਫੇ ਤੇ ਕੋਈ ਪਾਬੰਦੀ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਸਾਡੀ ਗੌਰਮਿੰਟ ਦੇ ਹਥ ਵਿਚ ਬੜੀ ਤਾਕਤ ਹੈ ਅਗਰ ਉਹ ਚਾਹੇ ਤਾਂ ਸਰਮਾਏਦਾਰਾਂ ਦੇ ਮੁਨਾਫੇ ਤੇ ਪਾਬੰਦੀ ਲਗਾ ਸਕਦੀ ਹੈ। ਏਸੇ ਤਰ੍ਹਾਂ ਟਰਾਂਸਪੋਰਟ ਦੇ ਸਿਰੋਂ ਸਾਡੀ ਸਰਕਾਰ ਨੂੰ ਦੋ ਕਰੋੜ ਰੁਪਏ ਦਾ ਮੁਨਾਫਾ ਹੋਇਆ ਹੈ। ਜੇਕਰ ਸਾਰੀ ਟਰਾਂਸਪੋਰਟ ਨੂੰ ਕੌਮੀ ਕਰ ਲਿਆ ਜਾਵੇ ਤਾਂ 12 ਕਰੋੜ ਰੁਪਏ ਦਾ ਮੁਨਾਫਾ ਹੋਰ ਹੋ ਸਕਦਾ ਹੈ ਔਰ ਲੋਕਾਂ ਤੋਂ ਟੈਕਸਾਂ ਦਾ ਬੋਝ ਘਟਾਇਆ ਜਾ ਸਕਦਾ ਹੈ। ਬਾਕੀ ਕਰਾਏ ਲਗਾਤਾਰ ਵਧਾ ਕੇ ਲੋਕਾਂ ਦਾ ਕਚੂਮਰ ਕਢਿਆ ਜਾ ਰਿਹਾ ਹੈ। ਅਸੀਂ ਇਹ ਦੇਖ ਰਹੇ ਹਾਂ ਕਿ ਜਿਹੜੇ ਮਾਸਟਰ ਜਾਂ ਹੋਰ ਦਫਤਰਾਂ ਦੇ ਛੋਟੇ ਮੁਲਾਜ਼ਮ ਦਿਨ ਰਾਤ ਕਲਮਾਂ ਘਸਾ ਕੇ ਇਨ੍ਹਾਂ ਦਾ ਕੰਮ ਕਰਦੇ ਹਨ ਉਨ੍ਹਾਂ ਦੀਆਂ ਤਨਖਾਹਾਂ ਦੇ ਵਿਚ ਇਨ੍ਹਾਂ ਨੇ ਜ਼ਰਾ ਵੀ ਅਜ਼ਾਫਾ ਨਹੀਂ ਕੀਤਾ। ਜਦੋਂ 72 ਰੁਪਏ ਕਵਿੰਟਲ ਕਣਕ ਮਿਲਦੀ ਹੋਵੇ ਤਾਂ ਸੌ ਸਵਾ ਸੌ ਰੁਪਏ ਮਹੀਨਾ ਲੈਣ ਵਾਲਾ ਕਿਸ ਤਰ੍ਹਾਂ ਆਪਣੇ ਬਾਲ ਬਚੇ ਨੂੰ ਰੋਟੀ ਖੁਆ ਸਕਦਾ ਹੈ। ਮੈਂ ਗੌਰਮਿੰਟ ਨੂੰ ਰਾਏ ਦਿੰਦਾ ਹਾਂ ਕਿ ਮਹਿੰਗਾਈ ਰੋਕਣ ਲਈ ਸੱਟੇ ਨੂੰ ਬੰਦ ਕਰਵਾਉ ਔਰ ਉਹ ਤਾਂ ਬੰਦ ਹੋ ਸਕਦਾ ਹੈ ਜੇਕਰ ਤੁਸੀਂ ਸੈਂਟਰ ਵਾਲਿਆਂ ਨੂੰ ਲਿਖੋ ਕਿ ਬੈਂਕਾਂ ਨੂੰ ਕੌਮੀ ਕੀਤਾ ਜਾਵੇ। ਇਸ ਤੋਂ ਇਲਾਵਾ ਵਪਾਰੀਆਂ ਲਈ ਨਫੇ ਦੀ ਇਕ ਹਦ ਮੁਕਰਰ ਕੀਤੀ ਜਾਵੇ। ਪੰਜਾਬ ਦੇ ਵਿਚ 75 ਫੀ ਸਦੀ ਲੋਕ ਖੇਤੀ ਬਾੜੀ ਕਰਦੇ ਹਨ ਮਗਰ ਉਨ੍ਹਾਂ ਨੂੰ ਕੋਈ ਸਹੂਲਤ ਨਹੀਂ ਦਿੱਤੀ ਜਾਂਦੀ। ਸਾਡੇ ਚੀਫ ਮਨਿਸਟਰ ਸਾਹਿਬ ਨੇ ਦੁਗੁਣੀ ਪੈਦਾਵਾਰ ਕਰਨ ਦਾ ਨਾਅਰਾ ਤਾਂ ਲਾ ਦਿਤਾ ਹੈ. ਇਹ ਚੰਗਾ ਖਿਆਲ ਹੈ ਲੇਕਿਨ ਪੈਦਾਵਾਰ ਤਾਂ ਵਧ ਸਕਦੀ ਹੈ ਜੇ ਕਰ ਟੀਊਬਵੈਲਾਂ ਦੇ ਸਿਲਸਿਲੇ ਵਿਚ ਲੋਕਾਂ ਦੀ ਮਦਦ ਕੀਤੀ ਜਾਵੇ। ਸਾਡੇ ਵਿਤ ਮੰਤਰੀ ਸਾਹਿਬ ਨੇ ਬਜਟ ਸਪੀਚ ਦੇ ਵਿਚ ਦਸਿਆ ਸੀ ਕਿ 15 ਸਾਲਾਂ ਦੇ ਵਿਚ ਡੇਢ ਅਰਬ ਰੁਪਿਆ ਲੋਕਾਂ ਦਾ ਹੜ੍ਹਾਂ ਦੇ ਨਾਲ ਨੁਕਸਾਨ ਹੋਇਆ ਹੈ ਔਰ ਉਨ੍ਹਾਂ ਨੇ ਇਹ ਵੀ ਮੰਨਿਆ ਹੈ ਕਿ ਇਸ ਮਸਲੇ ਨੂੰ ਹਲ ਕਰਨ ਵਿਚ ਅਸੀਂ ਫੇਲ ਹੋਏ ਹਾਂ। ਅਜ ਇਹ ਮਸਲਾ ਬੜੀ ਭਿਆਨਕ ਸ਼ਕਲ ਅਖਤਿਆਰ ਕਰ ਗਿਆ ਹੈ ਅਗਰ ਇਸ ਨੂੰ ਰੋਕਣ ਲਈ ਠੋਸ ਕਦਮ ਨਾ ਚੁਕੇ ਗਏ ਤਾਂ ਪੈਦਾਵਾਰ ਦੇ ਵਿਚ ਵਾਧਾ ਨਹੀਂ ਹੋ ਸਕਦਾ। ਟਿਊਬਵੈਲਾਂ ਦੇ ਸਿਲਸਿਲੇ ਵਿਚ ਪਹਿਲਾਂ ਤਾਂ ਯੂਨਿਟ ਤੇ ਟੈਕਸ ਲਗਦਾ ਸੀ ਲੇਕਿਨ ਹੁਣ ਨਹਿਰ ਦੇ ਪਾਣੀ ਨਾਲੋਂ ਦੁਗਣਾ ਆਬਿਆਨਾ ਵਸੂਲ ਕੀਤਾ ਜਾਂਦਾ ਹੈ। ਜੇ ਕਿਸੇ ਕਿਸਾਨ ਨੇ ਟਿਊਬਵੈਲ ਲਗਵਾਉਣਾ ਹੋਵੇ ਤਾਂ ਪਹਿਲਾਂ ਤੇ ਉਸ ਨੂੰ ਕਈ ਕਈ ਮਹੀਨੇ ਬਿਜਲੀ ਵਾਲਿਆਂ ਦੇ ਪਿੱਛੇ ਭੱਜਣਾ ਪੈਂਦਾ ਹੈ ਔਰ ਜੇ ਕਿਸੇ ਨੇ ਕਰਜ਼ਾ ਲੈਣਾ ਹੋਵੇ ਤਾਂ ਬੀ. ਡੀ. ਉ. ਦੇ ਦਫਤਰ ਵਿਚ ਸੌ ਸੌ ਗੇੜੇ ਮਾਰਨੇ ਪੈਂਦੇ ਹਨ ਔਰ ਉਥੋਂ ਦੇ ਕਰਮਚਾਰੀ ਕਰਜ਼ੇ ਦੀ ਰਕਮ ਦਾ ਚੌਥਾ ਹਿਸਾ ਪਹਿਲਾਂ ਹੀ ਖਾ ਜਾਂਦੇ ਹਨ। ਮੇਰੇ ਕੋਲ ਐਸੀਆਂ ਮਿਸਾਲਾਂ ਹਨ ਕਿ ਜੇ ਕਿਸੇ ਗਰਾਮ ਸੇਵਕ ਨੇ ਖੂਹ ਲਈ 500 ਰੁਪਿਆ ਦਵਾਇਆ ਤਾਂ ਉਸ ਦੇ ਵਿਚੋਂ ਸੌ ਰੁਪਿਆ ਰਿਸ਼ਵਤ ਦਾ ਵਸੂਲ ਕਰ ਲਿਆ। ਐਸੀਆਂ ਗੱਲਾਂ ਨੂੰ ਰੋਕਿਆ ਜਾਵੇ। ਪੰਜਾਬ ਦੇ ਵਿਚ ਖੇਤੀ ਬਾੜੀ ਦੀ ਬਹੁਤ ਬੁਰੀ ਹਾਲਤ ਹੈ। ਜਦੋਂ ਤਕ ਕਿਸਾਨ ਦੇ ਕੋਲ ਜ਼ਮੀਨ, ਪਾਣੀ, ਚੰਗੇ ਬੀਜ ਅਤੇ ਖਾਦ ਨਾ ਹੋਵੇ ਉਤਨਾ ਚਿਰ ਜ਼ਰਾਇਤ ਕਿਸ ਤਰ੍ਹਾਂ ਤਰੱਕੀ ਕਰ ਸਕਦੀ ਹੈ ? ਕਿਸਾਨਾਂ ਨੂੰ ਰੇਹ ਬਹੁਤ ਮਹਿੰਗੇ ਭਾਉ ਤੇ ਦਿੱਤੀ ਜਾਂਦੀ ਹੈ। ਇਹ ਸਸਤੀ ਕੀਤੀ ਜਾਣੀ ਚਾਹੀਦੀ ਹੈ। ਇਹ ਕਹਿੰਦੇ ਹਨ ਕਿ ਅਸੀਂ ਮੁਜ਼ਾਰਿਆਂ ਸਬੰਧੀ ਸਕੀਮਾਂ ਬਣਾਈਆਂ ਹਨ। ਇਹ ਕਹਿੰਦੇ ਹਨ ਕਿ ਹਰੀਜਨਾਂ ਨੂੰ ਹਰ ਪਿੰਡ ਦੇ ਵਿਚ ਇਕ ਇਕ ਘਰ ਨੂੰ ਜ਼ਮੀਨ ਦੇ ਦਿਆਂਗੇ। ਡਿਪਟੀ ਸਪੀਕਰ ਸਾਹਿਬ, ਇਕ ਪਿੰਡ ਦੇ ਵਿਚ ਹਰੀਜਨਾਂ ਦੇ ਇਕ ਘਰ ਨੂੰ ਜ਼ਮੀਨ ਦੇਣ ਦੇ ਨਾਲ ਕਿਸ ਤਰ੍ਹਾਂ ਮਸਲਾ ਹਲ ਹੋ ਸਕਦਾ ਹੈ ? ਇਸ ਤਰ੍ਹਾਂ ਤਾਂ ਰੁਪਿਆ ਜ਼ਾਇਆ ਜਾਵੇਗਾ। ਇਸ ਲਈ ਮੈਂ ਸੁਝਾਉ ਦਿੰਦਾ ਹਾਂ ਕਿ ਇਸ ਤਰ੍ਹਾਂ ਰੁਪਿਆ ਜ਼ਾਇਆ ਕਰਨ ਦੀ ਬਜਾਏ ਸਰਕਾਰ ਵਡੇ ਵਡੇ ਫਾਰਮਜ਼ ਬਣਾ ਕੇ ਉਨ੍ਹਾਂ ਨੂੰ ਅਪਣੇ ਮਾਤਹਿੱਤ ਕੁਆਪਰੇਟਿਵ ਤਰੀਕੇ ਨਾਲ ਚਲਾਵੇ। ਇਸ ਤਰ੍ਹਾਂ ਖੇਤੀ ਬਾੜੀ ਵੀ ਤਰਕੀ ਕਰ ਸਕਦੀ ਹੈ ਤੇ ਵਿਹਲੇ

[ਕਾਮਰੇਡ ਜੰਗੀਰ ਸਿੰਘ ਜੋਗਾ]

ਲੋਕਾਂ ਨੂੰ ਵੀ ਕੰਮ ਮਿਲ ਸਕਦਾ ਹੈ। ਲੇਕਿਨ ਇਹ ਸਰਕਾਰ ਚੰਦ ਆਦਮੀਆਂ ਨੂੰ ਹੀ ਪਾਲਣਾ ਚਾਹੁੰਦੀ ਹੈ। ਅਜ ਮੁਜ਼ਾਰਿਆਂ ਦੀ ਬਹੁਤ ਬੁਰੀ ਹਾਲਤ ਹੈ। ਜਾਗੀਰਦਾਰਾਂ ਨੇ ਸਾਰੀਆਂ ਜ਼ਮੀਨਾਂ ਤੇ ਆਪਣੇ ਰਿਸ਼ਤੇਦਾਰਾਂ ਦੇ ਨਾਮ ਤੇ ਅਤੇ ਕੁਆਪਰੇਟਿਵ ਫ਼ਾਰਮਾਂ ਦੇ ਨਾਮ ਤੇ ਕਬਜ਼ਾ ਕਰਕੇ ਬਾਹਰ ਕਢ ਲਿਆ ਹੈ ਅਤੇ ਮੁਜ਼ਾਰੇ ਦਰ ਦਰ ਧੱਕੇ ਖਾਂਦੇ ਫਿਰ ਰਹੇ ਹਨ। ਮੈਂ ਸਰਕਾਰ ਅਗੇ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਸਾਰੀਆਂ ਜ਼ਮੀਨਾਂ ਤੇ ਜੋ ਇਸ ਤਰ੍ਹਾਂ ਹੇਰਾਫੇਰੀ ਕਰਕੇ ਬਾਹਰ ਕਢ ਲਈਆਂ ਗਈਆਂ ਹਨ ਕਬਜ਼ਾ ਕੀਤਾ ਜਾਵੇ ਅਤੇ ਉਨ੍ਹਾਂ ਦੇ ਕੁਆਪਰੇਟਿਵ ਤਰੀਕੇ ਨਾਲ ਫਾਰਮਜ਼ ਬਣਾਏ ਜਾਣ ਤਾਕਿ ਜੋ ਵੇਹਲੇ ਲੋਕ ਹਨ ਉਹ ਕੰਮ ਕਰਕੇ ਰੋਟੀ ਖਾ ਸਕਣ। ਜੋ ਮੁਜ਼ਾਰੇ ਜ਼ਮੀਨਾਂ ਤੇ ਬੈਠੇ ਹਨ ਉਨ੍ਹਾਂ ਨੂੰ ਉਨ੍ਹਾਂ ਦਾ ਮਾਲਕ ਬਣਾ ਦਿਤਾ ਜਾਵੇ। ਅਨਾਜ ਦੀ ਥੁੜ ਦਾ ਮਸਲਾ ਇਸ ਤਰ੍ਹਾਂ ਹੀ ਹਲ ਹੋ ਸਕਦਾ ਹੈ ਅਤੇ ਇਸ ਮਸਲੇ ਦੇ ਹਲ ਹੋਣ ਨਾਲ ਬਾਕੀ ਸਾਰੇ ਮਸਲੇ ਹਲ ਹੋ ਜਾਣਗੇ। ਗੰਨਾ ਇਸ ਸਾਲ ਸਾਡੇ ਪੰਜਾਬ ਵਿਚ ਮਰ ਚੁਕਾ ਹੈ ਅਤੇ ਇਸਦਾ ਬੀਜ ਬਿਲਕੁਲ ਮਰ ਗਿਆ ਹੈ। ਇਸ ਬਾਰੇ ਮੈਂ ਸਰਕਾਰ ਨੂੰ ਸੁਝਾਉ ਦੇਵਾਂਗਾ ਕਿ ਸਰਕਾਰ ਬਾਹਰਲੇ ਅਲਾਕਿਆਂ ਤੋਂ ਗੰਨੇ ਦਾ ਬੀਜ ਲਿਆ ਕੇ ਕਿਸਾਨਾਂ ਨੂੰ ਦੇਵੇ, ਇਕੱਲੇ ਇਕੱਲੇ ਕਿਸਾਨ ਬਾਹਰੋਂ ਬੀਜ ਨਹੀਂ ਲਿਆ ਸਕਦੇ ਹਨ। ਖੰਡ ਦੀ ਪੈਦਾਵਾਰ ਵਧਾਣ ਲਈ ਇਹ ਜ਼ਰੂਰੀ ਹੈ ਕਿ ਜਿਥੇ ਜਿਥੇ ਵੀ ਖੰਡ ਦੀਆਂ ਮਿਲਾਂ ਹਨ ਉਥੇ ਸਰਕਾਰ ਘਟੋ ਘਟ 3/4 ਹਜ਼ਾਰ ਏਕੜ ਦੇ ਖੁਦ ਗੰਨੇ ਦੇ ਫਾਰਮਜ਼ ਬਣਾਵੇ ਤਾਕਿ ਮਿਲਾਂ ਨੂੰ ਬਾਕਾਇਦਾ ਤੌਰ ਤੇ ਗੰਨਾ ਦਿਤਾ ਜਾ ਸਕੇ। ਮੋਰਿੰਡਾ, ਧੂਰੀ ਬਗੈਰਾ ਜਿਥੇ ਵੀ ਇਹ ਮਿਲਾਂ ਹਨ ਉਥੇ ਕਿਤੇ ਵੀ ਇਸ ਤਰ੍ਹਾਂ ਦਾ ਫਾਰਮ ਨਹੀਂ ਹੈ ਅਤੇ ਨਤੀਜਾ ਇਹ ਹੁੰਦਾ ਹੈ ਕਿ ਛੋਟੇ ਕਿਸਾਨ ਜਿਨ੍ਹਾਂ ਕੋਲ 3/4 ਏਕੜ ਜ਼ਮੀਨ ਹੁੰਦੀ ਹੈ ਉਹ ਜ਼ਿਆਦਾ ਪੈਦਾਵਾਰ ਨਹੀਂ ਕਰ ਸਕਦੇ ਹਨ ਅਤੇ ਮਿਲਾਂ ਨੂੰ ਗੰਨਾ ਪੂਰਾ ਨਹੀਂ ਮਿਲਦਾ ਹੈ। ਹਜ਼ਾਰਾਂ ਬਿਘੇ ਜ਼ਮੀਨ ਦੇ ਕਈ ਸਰਕਾਰੀ ਬੀੜ ਪਏ ਹਨ ਅਤੇ ਮੇਰੇ ਆਪਣੇ ਜ਼ਿਲੇ ਵਿਚ ਕਈ ਹਨ। ਉਥੇ ਇਕ 5/6 ਹਜ਼ਾਰ ਬੀਘੇ ਦਾ ਬੀੜ ਹੈ। ਮੇਰਾ ਇਹ ਸੁਝਾਉ ਹੈ ਕਿ ਸਰਕਾਰ ਉਨ੍ਹਾਂ ਜ਼ਮੀਨਾਂ ਤੇ ਆਪਣੇ ਫਾਰਮਜ਼ ਬਣਾਵੇ ਅਤੇ ਤਾਂ ਹੀ ਇਹ ਮਸਲਾ ਹਲ ਹੋ ਸਕਦਾ ਹੈ। ਕਿਹਾ ਜਾਂਦਾ ਹੈ ਕਿ ਸਰਕਾਰ ਨੇ ਤਾਲੀਮ ਵਿਚ ਬਹੁਤ ਤਰੱਕੀ ਕੀਤੀ ਹੈ ਅਤੇ ਤਾਲੀਮ ਅੱਠ ਜਮਾਤ ਤਕ ਮੁਫਤ ਕਰ ਦਿਤੀ ਹੈ। ਮੈਂ ਕਹਿੰਦਾ ਹਾਂ ਜਿਨ੍ਹਾਂ ਬੱਚਿਆਂ ਨੂੰ ਖਾਣ ਲਈ ਰੋਟੀ ਹੀ ਨਹੀਂ ਮਿਲਦੀ ਉਹ ਕਿਵੇਂ ਪੜ੍ਹਨ ਦੀ ਗਲ ਸੋਚ ਸਕਦੇ ਹਨ। ਲੋਕਾਂ ਦਾ ਤਾਂ ਰੋਟੀ ਦਾ ਹੀ ਗੁਜ਼ਾਰਾ ਨਹੀਂ ਚਲਦਾ ਉਹ ਪੜ੍ਹਨਗੇ ਕੀ। ਮੁਫਤ ਤਾਲੀਮ ਦਾ ਵੀ ਇਹ ਹਾਲ ਹੈ ਕਿ ਅਠਵੀਂ ਤਕ ਤਾਂ ਮੁਫਤ ਹੈ ਪਰ ਨਾਵੀਂ ਵਿਚ ਫੀਸ 14 ਰੁਪਏ ਹੈ। ਇਕ ਗਰੀਬ ਆਦਮੀ ਤੇ 100 ਰੁਪਏ ਲੈਣ ਵਾਲਾ ਆਦਮੀ ਕਿਸ ਤਰ੍ਹਾਂ ਅਪਣੇ ਬਚਿਆਂ ਨੂੰ ਤਾਲੀਮ ਦੇ ਸਕਦਾ ਹੈ ? ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਪਹਿਲਾਂ ਗਰੀਬਾਂ ਦੀ ਆਮਦਨੀ ਵਧਾਉ ਅਤੇ ਛੋਟੇ ਮੁਲਾਜ਼ਮਾਂ ਦੀ ਤੇ ਉਸਤਾਦਾਂ ਦੀ ਤਨਖਾਹ ਵਧਾਉ। ਸਾਡੇ ਇਕ ਬੜੀ ਭਾਰੀ ਇੰਡਸਟਰੀ ਪੰਜਾਬ ਰੋਡਵੇਜ਼ ਦੀ ਚਲਦੀ ਹੈ ਜੋ ਕਾਫੀ ਮੁਨਾਫਾ ਖਟਦੀ ਹੈ ਲੇਕਿਨ ਉਸਦੇ ਵਰਕਰ ਦੀ ਤਨਖਾਹ 85 ਰੁਪਏ ਹੈ ਜੋ ਕਿ 12 ਘੰਟੇ ਤਕ ਮੋਟਰ ਚਲਾਂਦਾ ਹੈ। ਉਸਦਾ ਇਸ ਤਨਖਾਹ ਨਾਲ ਕਿਸ ਤਰ੍ਹਾਂ ਗੁਜ਼ਾਰਾ ਹੋ ਸਕਦਾ ਹੈ ? ਉਨ੍ਹਾਂ ਦੀ ਤਨਖਾਹ ਵਧਾਈ ਜਾਵੇ। ਇਸ ਤੋਂ ਅਲਾਵਾ ਇੰਡਸਟਰੀ ਦੀ ਪੈਦਾਵਾਰ ਵਧਾਉਣ ਲਈ ਮੈਂ ਅਰਜ਼ ਕਰਦਾ ਹਾਂ ਕਿ ਕਾਰਖਾਨਿਆਂ ਨੂੰ ਸਿਰਫ ਮਾਲਕਾਂ ਦੇ ਹਥ ਵਿਚ ਹੀ ਨ ਛਡਿਆ ਜਾਵੇ। ਮਾਲਕਾਂ, ਮਜ਼ਦੂਰਾਂ ਤੇ ਸਰਕਾਰੀ ਅਫਸਰਾਂ ਦੀ ਇਕ ਸਾਂਝੀ ਐਡਵਾਈਜ਼ਰੀ ਕਮੇਟੀ ਬਣਾਈ ਜਾਵੇ ਜੋ ਇਨ੍ਹਾਂ ਕਾਰਖਾਨਿਆਂ ਨੂੰ ਚਲਾਵੇ ਤਾਕਿ ਪੈਦਾਵਾਰ ਵਧ ਸਕੇ। ਜਦੋਂ ਤਕ ਇਹ ਸਾਂਝੀ ਕਮੇਟੀ ਨਹੀਂ ਬਣਾਈ ਜਾਵੇਗੀ ਉਸ ਵਕਤ ਤਕ ਪੈਦਾਵਾਰ ਨਹੀਂ ਵਧੇਗੀ। ਫਿਰ ਜੋ ਸਾਡੀ ਪਰੈਸ ਹੈ ਉਹ ਫਿਰਕਾ-ਪਰਸਤਾਂ ਦੀ ਤੇ ਸਰਮਾਇਦਾਰਾਂ ਦੀ ਏਜੰਟੀ ਕਰਦੀ ਹੈ। ਇਸ ਤੇ ਕੰਟਰੋਲ ਕੀਤਾ ਜਾਵੇ ਅਤੇ ਉਹ ਤਾਂ ਹੋ ਸਕਦਾ ਹੈ ਕਿ ਸਰਕਾਰ ਇਸ਼ਤੇਹਾਰ ਸਿਰਫ ਉਨ੍ਹਾਂ ਅਖਬਾਰਾਂ ਨੂੰ ਦੇਵੇ ਜੋ ਕੁਆਪਰੇਟਿਵ ਬੇਸਿਜ਼ ਤੇ ਚਲਦੇ ਹਨ ਜਾਂ ਵਡੀ ਵਡੀ ਸੁਸਾਇਟੀਆਂ ਦੇ ਹਨ। ਜੋ ਅਖਬਾਰ ਇਕਲੇ ਮਾਲਕਾਂ ਦੇ ਹਨ ਉਨ੍ਹਾਂ ਨੂੰ ਇਸ਼ਤੇਹਾਰ

ਨਾ ਦਿਤੇ ਜਾਣ। ਅਸੀਂ ਤਾਂ ਅਗੇ ਹੀ ਕਹਿੰਦੇ ਫਿਰਦੇ ਹਾਂ ਅਤੇ ਸੇਠ ਡਾਲਮੀਆਂ ਨੂੰ ਰੋਂਦੇ ਹਾਂ ਕਿ ਉਸ ਪਾਸ ਪੈਸਾ ਵੀ ਹੈ ਤੇ ਪ੍ਰੈਸ ਵੀ ਹੈ। ਇਸ ਚੀਜ਼ ਨੂੰ ਖਤਮ ਕਰਨਾ ਚਾਹੀਦਾ ਹੈ ਅਤੇ ਤਾਂ ਹੀ ਪੰਜਾਬ ਦਾ ਭਵਿਖ ਚੰਗਾ ਹੋ ਸਕਦਾ ਹੈ। ਇਸ ਮਹਿੰਗਾਈ ਦੇ ਨਾਲ ਇਕ ਹੋਰ ਮਸਲਾ ਜੁੜਿਆ ਹੈ ਜੋ ਇਥੇ ਮੰਡੀ ਲਗੀ ਹੋਈ ਹੈ ਕਿ ਕਦੇ ਕੋਈ ਮੈਂਬਰ ਇਧਰ ਚਲਾ ਜਾਂਦਾ ਹੈ ਅਤੇ ਕਦੇ ਕੋਈ ਮੈਂਬਰ ਉਧਰ ਚਲਾ ਜਾਂਦਾ ਹੈ। ਪੰਡਤ ਮੋਹਨ ਲਾਲ ਦੱਤ ਜੀ ਜਿਸ ਵਕਤ ਕਾਂਗਰਸ ਛਡ ਕੇ ਗਏ ਸੀ ਤਾਂ ਉਨ੍ਹਾਂ ਨੇ ਇਕ ਮਿਸਾਲ ਕਾਇਮ ਕੀਤੀ ਸੀ ਕਿ ਉਨ੍ਹਾਂ ਨੇ ਮੈਂਬਰੀ ਤੋਂ ਇਸਤੀਫਾ ਦੇ ਕੇ ਦੁਬਾਰਾ ਇੰਡੀਪੈਂਡੈਂਟ ਇਲੈਕਸ਼ਨ ਲੜ ਕੇ ਆਏ ਸਨ। ਲੇਕਿਨ ਇਥੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜੋ ਲੋਕ ਦਿਨ ਨੂੰ ਇਧਰ ਹੁੰਦੇ ਹਨ ਉਹ ਸ਼ਾਮ ਨੂੰ ਉਧਰ ਚਲੇ ਜਾਂਦੇ ਹਨ..........

**Deputy Speaker**: The hon. Member is not relevant.

**ਗ੍ਰਹਿ ਮੰਤਰੀ**: ਆਨ ਏ ਪੁਆਇੰਟ ਆਫ ਆਰਡਰ, ਮੈਡਮ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਵਕਤ ਹਾਊਸ ਦੇ ਸਾਹਮਣੇ ਲਿਮਿਟਿਡ ਇਸ਼ੂ ਹੈ ਜਿਸ ਤੇ ਡਿਸਕਸ਼ਨ ਹੋ ਰਹੀ ਹੈ ਲੇਕਿਨ ਮੈਂਬਰ ਸਾਹਿਬ ਮੈਂਬਰਾਂ ਦੇ ਇਧਰ ਉਧਰ ਜਾਣ ਤੇ ਨੁਕਤਾਚੀਨੀ ਕਰ ਰਹੇ ਹਨ। ਸੋ ਮੇਰਾ ਖਿਆਲ ਹੈ ਕਿ ਇਸ ਦਾ ਪਰਾਈਸਿਜ਼ ਤੇ ਤਾਂ ਕੋਈ ਅਸਰ ਨਹੀਂ ਪੈਂਦਾ ਹੈ ? (ਹਾਸਾ) ਇਨ੍ਹਾਂ ਨੂੰ ਕਹੋ ਕਿ ਇਹ ਰੈਲੇਵੈਂਟ ਰਹਿਣ।

**ਡਿਪਟੀ ਸਪੀਕਰ**: ਤੁਸੀਂ ਸ਼ਾਇਦ ਸੁਣਿਆ ਨਹੀਂ ਮੈਂ ਤਾਂ ਇਨ੍ਹਾਂ ਨੂੰ ਪਹਿਲਾਂ ਵੀ ਟੋਕ ਚੁਕੀ ਹਾਂ ਕਿ ਉਹ ਰੈਲੇਵੈਂਟ ਨਹੀਂ ਹਨ। ਮੈਨੂੰ ਅਫਸੋਸ ਇਸ ਗਲ ਦਾ ਹੈ ਕਿ ਅਜ ਗਰੀਬਾਂ ਦਾ ਮਸਲਾ ਡਿਸਕਸ ਹੋ ਰਿਹਾ ਹੈ ਪਰ ਇਥੇ ਇਤਨੀ ਥਿਨ ਹਾਜ਼ਰੀ ਹੈ। ਇਸਦਾ ਮਤਲਬ ਇਹ ਹੈ ਕਿ ਮੈਂਬਰਾਂ ਨੂੰ ਗਰੀਬਾਂ ਨਾਲ ਕੋਈ ਹਮਦਰਦੀ ਨਹੀਂ ਹੈ। (Perhaps the hon. Minister did not hear, I have already requested the hon. Member to be relevant. What is painful to me is that the matter under discussion today relates to the poor but the attendance in the House is so thin. It shows that the hon. Members have no sympathy with the poor.)

**ਸਰਦਾਰ ਅਜਾਇਬ ਸਿੰਘ ਸੰਧੂ**: ਆਨ ਏ ਪੁਆਇੰਟ ਆਫ ਆਰਡਰ। ਹੋਮ ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ ਇਸਦਾ ਇਸ ਗਲ ਨਾਲ ਕੋਈ ਸਬੰਧ ਨਹੀਂ। ਲੇਕਿਨ ਮੇਰੀ ਅਰਜ਼ ਹੈ ਕਿ ਇਸਦਾ ਇਸ ਗਲ ਨਾਲ ਬੜਾ ਗੂੜਾ ਤਅੱਲੁਕ ਹੈ ਕਿਉਂਕਿ ਜਦੋਂ ਮੈਂਬਰ ਇਧਰੋਂ ਉਧਰ ਜਾਂਦੇ ਹਨ ਤਾਂ ਉਨ੍ਹਾਂ ਦੀ ਕੀਮਤ ਵਧ ਜਾਂਦੀ ਹੈ ਅਤੇ ਇਸ ਨਾਲ ਪਰਾਈਸਿਜ਼ ਤੇ ਬਹੁਤ ਅਸਰ ਪੈਂਦਾ ਹੈ। (ਹਾਸਾ)

**Deputy Speaker**: This is not a point of order.

**ਕਾਮਰੇਡ ਜੰਗੀਰ ਸਿੰਘ ਜੋਗਾ**: ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਵਕਤ ਸਾਡੇ ਸਾਹਮਣੇ ਜੋ ਬੜਾ ਗੰਭੀਰ ਮਸਲਾ ਹੈ ਉਹ ਜ਼ਰਾਇਤ ਨੂੰ ਤਰੱਕੀ ਦੇਣ ਦਾ ਹੈ ਅਤੇ ਇਸ ਬਾਰੇ ਮੈਂ ਜੋ ਸੁਝਾਉ ਰਖੇ ਹਨ ਉਨ੍ਹਾਂ ਵਲ ਧਿਆਨ ਦਿਤਾ ਜਾਵੇ। ਮੈਂ ਅਰਜ਼ ਕਰਦਾ ਹਾਂ ਕਿ ਫਲੱਡ ਏਰੀਆਜ਼ ਵਿਚ ਜੋ ਨਾਲੇ ਹਨ ਉਨ੍ਹਾਂ ਨੂੰ ਫੌਜੀ ਤਰੀਕੇ ਨਾਲ ਕਢਿਆ ਜਾਵੇ ਅਤੇ ਇਨ੍ਹਾਂ ਦੋ ਸਾਲਾਂ ਵਿਚ ਇਨ੍ਹਾਂ ਨੂੰ ਮੁਕੰਮਲ ਕੀਤਾ ਜਾਵੇ। ਮੈਂ ਨਹਿਰਾਂ ਦੇ ਮੁਤੱਲਕ ਵੀ ਅਰਜ਼ ਕਰਦਾ ਹਾਂ ਇਸ ਸਾਲ ਹੁਣ ਇਤਨਾ ਕੱਕਰ ਪਿਆ ਹੈ ਕਿ ਸਾਰੀਆਂ ਫਸਲਾਂ ਮਰ ਗਈਆਂ ਹਨ। ਇਕ ਪਾਸੇ ਤਾਂ ਕੱਕਰ ਪਿਆ ਦੂਜੇ ਪਾਸੇ ਨਹਿਰ ਬੰਦ ਰਹੀ ਹੈ ਅਤੇ ਕਿਤੇ ਵੀ ਨਹੀਂ ਚਲੀ। ਜੇਕਰ ਚਲਦੀ ਹੁੰਦੀ ਤਾਂ ਮੈਂ ਕਹਿ ਸਕਦਾ ਹਾਂ ਕਿ 50 ਫੀ ਸਦੀ ਫਸਲਾਂ ਬਚਾਈਆਂ ਜਾ ਸਕਦੀਆਂ ਸਨ। ਪਤਾ ਨਹੀਂ ਸਾਡੇ ਇੰਜੀਨੀਅਰਾਂ ਨੂੰ ਪਤਾ ਹੀ ਨਹੀਂ ਕਿ ਕਿਸ ਵਕਤ ਪਾਣੀ ਦੇਣਾ

[ਕਾਮਰੇਡ ਜੰਗੀਰ ਸਿੰਘ ਜੋਗਾ]

ਹੈ ਤੇ ਕਿਸ ਵਕਤ ਬੰਦ ਕਰਨਾ ਹੈ ਜਾਂ ਉਹ ਅਨਗਹਿਲੀ ਕਰਦੇ ਹਨ। ਅਫਸੋਸ ਤਾਂ ਇਹ ਹੈ ਕਿ ਸਾਡੇ ਵਜ਼ੀਰ ਸਾਹਿਬ ਨੂੰ ਵੀ ਖੇਤੀ ਬਾੜੀ ਦਾ ਪਤਾ ਨਹੀਂ ਹੈ ਅਤੇ ਨ ਕੋਈ ਤਜਰੁਬਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਨਹਿਰਾਂ ਵਿਚ ਵਕਤ ਸਿਰ ਪਾਣੀ ਦਿਤਾ ਜਾਵੇ। ਮੁਰੰਮਤ ਵਗੈਰਾ ਲਈ ਪਾਣੀ ਉਸ ਵਕਤ ਬੰਦ ਕੀਤਾ ਜਾਵੇ ਜਿਸ ਵਕਤ ਕਿਸਾਨਾਂ ਨੂੰ ਪਾਣੀ ਦੀ ਲੋੜ ਨਹੀਂ ਹੁੰਦੀ ਹੈ। ਲੇਕਨ ਹੁੰਦਾ ਕੀ ਹੈ ਕਿ ਜਿਸ ਵਕਤ ਫਸਲਾਂ ਸੁਕ ਰਹੀਆਂ ਹੁੰਦੀਆਂ ਹਨ ਉਸ ਵਕਤ ਪਾਣੀ ਬੰਦ ਕਰ ਦਿਤਾ ਜਾਂਦਾ ਹੈ। ਪਾਣੀ ਦੀ ਮਿਕਦਾਰ ਵੀ ਵਧ ਸਕਦੀ ਹੈ ਜੇਕਰ ਪਾਣੀ ਸਹੀ ਢੰਗ ਨਾਲ ਦਿਤਾ ਜਾਵੇ। (ਘੰਟੀ) ਪਾਣੀ ਦੇ ਮਸਲੇ ਨੂੰ ਠੀਕ ਤਰੀਕੇ ਨਾਲ ਹਲ ਕੀਤਾ ਜਾਵੇ। ਜਿਥੇ ਕੱਚੀਆਂ ਨਹਿਰਾਂ ਹਨ ਉਥੇ ਬਹੁਤ ਸੇਮ ਆ ਗਈ ਹੈ ਇਸਨੂੰ ਰੋਕਿਆ ਜਾਵੇ। ਲਾਇਲਪੁਰ ਵਿਚ ਅਸੀਂ ਵੇਖਿਆ ਹੈ ਕਿ ਨਹਿਰ ਦੇ ਨਾਲ ਉਨ੍ਹਾਂ ਨੇ ਰਜਵਾਹੇ ਕਢ ਦਿਤੇ ਸੀ ਜਿਨ੍ਹਾਂ ਵਿਚ ਟਿਊਬਵੈੱਲਾਂ ਰਾਹੀਂ ਸੇਮ ਦਾ ਪਾਣੀ ਖਿਚ ਕੇ ਉਨ੍ਹਾਂ ਵਿਚ ਪਾ ਕੇ ਕਢਿਆ ਜਾਂਦਾ ਸੀ। ਉਹ ਤਰੀਕੇ

11. am

ਪੰਜਾਬ ਵਿਚ ਭੀ ਲਾਗੂ ਕੀਤੇ ਜਾਣੇ ਚਾਹੀਦੇ ਹਨ। ਸਾਡੀ ਸਰਕਾਰ ਹਰ ਸਾਲ ਸੇਮ ਨੂੰ ਰੋਕਣ ਲਈ ਬਜਟ ਵਿਚ ਫੰਡਜ਼ ਪ੍ਰੋਵਾਈਡ ਕਰਦੀ ਹੈ। ਹਰ ਸਾਲ 34 ਕਰੋੜ ਰੁਪਏ ਦੀਆਂ ਫਸਲਾਂ ਤਬਾਹ ਹੁੰਦੀਆਂ ਹਨ। ਅਗਰ ਸਾਡੀ ਸਰਕਾਰ ਦੋ ਸਾਲਾਂ ਵਿਚ 70—80 ਕਰੋੜ ਰੁਪਿਆ ਖਰਚ ਕਰਕੇ ਸੇਮ ਦੇ ਉਤੇ ਕੰਟਰੋਲ ਕਰ ਲਵੇ ਤਾਂ ਹਮੇਸ਼ਾ ਵਾਸਤੇ ਝਗੜਾ ਖਤਮ ਹੋ ਜਾਵੇ। ਮੈਨੂੰ ਆਸ ਹੈ ਕਿ ਸਾਡੀ ਸਰਕਾਰ ਮੇਰੇ ਸੁਝਾਵਾਂ ਉਤੇ ਜ਼ਰੂਰ ਵਿਚਾਰ ਕਰੇਗੀ ਅਤੇ ਲਾਗੂ ਭੀ ਕਰੇਗੀ।

**Deputy Speaker** : Motion moved.—

> That the situation arising out of the recent unprecedented wave of cold and frost and the situation created by the rising prices of foodgrains and other commodities in the State, be discussed.

[Captain Rattan Singh of I. N. A. rose to speak.]

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਆਰਡਰ, ਮੈਡਮ। ਮੈਂ ਵੀ ਇਹ ਮੋਸ਼ਨ ਦਿੱਤੀ ਹੈ। ਕੀ ਮੈਨੂੰ ਵੀ ਬੋਲਣ ਲਈ ਵਕਤ ਦਿੱਤਾ ਜਾਏਗਾ ?

**Deputy Speaker** : I have called upon Captain Rattan Singh to Speak. You will also be accommodated.

**ਕੈਪਟਨ ਰਤਨ ਸਿੰਘ** (ਗੜ੍ਹ ਸ਼ੰਕਰ) : ਡਿਪਟੀ ਸਪੀਕਰ ਸਾਹਿਬਾ, ਮਹਿੰਗਾਈ ਦਾ ਮਸਲਾ ਇੰਨਾ ਗੰਭੀਰ ਹੈ ਜਿਸ ਉਤੇ ਸਾਨੂੰ ਪਾਰਟੀ ਲਾਇਨਜ਼ ਤੋਂ ਉਤੇ ਹੋ ਕੇ ਵਿਚਾਰ ਕਰਨਾ ਬਹੁਤ ਜ਼ਰੂਰੀ ਹੈ। ਇਸ ਦੇ ਕੀ ਕਾਰਨ ਹਨ ? ਇਸ ਦਾ ਬੇਸਿਕ ਕਾਰਨ ਇਹ ਹੈ ਕਿ ਜਿਸ ਵੇਲੇ ਪੈਦਾਵਾਰ ਅਤੇ ਕੰਜ਼ੰਪਸ਼ਨ ਬਰਾਬਰ ਨਹੀਂ ਹੁੰਦੀ ਤਾਂ ਕੀਮਤਾਂ ਵਧ ਜਾਂਦੀਆਂ ਹਨ। ਜਿਥੇ ਸੋਸ਼ਲਿਜ਼ਮ ਦੇ ਅਸੂਲ ਲਾਗੂ ਨਹੀਂ ਹੁੰਦੇ ਤਾਂ ਕੀਮਤਾਂ ਵਧ ਜਾਂਦੀਆਂ ਹਨ। ਕੀਮਤਾਂ ਵਧਣ ਦੇ ਕਾਰਨ ਗਰੀਬ ਕਿਸਾਨਾਂ ਨੂੰ ਫਾਇਦਾ ਨਹੀਂ ਹੁੰਦਾ ਬਲਕਿ ਕਮੋਡਿਟੀ ਦੀ ਟਰੇਡ ਕਰਨ ਵਾਲਿਆਂ ਨੂੰ ਹੀ ਲਾਭ ਹੁੰਦਾ ਹੈ। ਸਭ ਤੋਂ ਜ਼ਿਆਦਾ ਨੁਕਸਾਨ ਕੰਜ਼ਿਊਮਰ ਨੂੰ ਪਹੁੰਚਦਾ ਹੈ ਜਿਹੜਾ ਆਪਣਾ ਬੜੀ ਮੁਸ਼ਕਲ ਨਾਲ ਗੁਜ਼ਾਰਾ ਕਰਦਾ ਹੈ। ਸਾਡੀ ਸਰਕਾਰ ਨੇ ਕੀਮਤਾਂ ਨੂੰ ਘਟ ਕਰਨ ਲਈ ਜੋ ਕਦਮ ਉਠਾਏ ਹਨ ਉਹ ਸਾਡੇ ਹੋਮ ਮਨਿਸਟਰ ਸਾਹਿਬ ਨੇ ਆਪਣੀ 10 ਸਫੇ ਦੀ ਸਟੇਟਮੈਂਟ ਵਿਚ ਰੋਸ਼ਨੀ ਪਾਈ ਹੈ। ਅਜ ਦੇ ਹਾਲਾਤ ਦੇ ਮੁਤਾਬਿਕ ਜਿਹੜੇ ਕਦਮ ਸਰਕਾਰ ਨੇ ਚੁਕੇ ਹਨ ਉਹ ਬਹੁਤ ਅੱਛੇ ਅਤੇ ਮੁਨਾਸਿਬ ਹਨ। ਸਰਕਾਰ ਨੂੰ ਇਹ ਕਦਮ ਪਹਿਲਾਂ ਚੁਕਣੇ ਚਾਹੀਦੇ ਸਨ ਅਤੇ ਇਹ ਵੀ ਕਦਮ ਕਾਫੀ ਨਹੀਂ ਹਨ ਕਿਉਂਕਿ ਵਧਦੀਆਂ ਕੀਮਤਾਂ ਨੂੰ ਅਸੀਂ ਰੋਕ ਨਹੀਂ ਸਕੇ। ਸਾਡੇ ਦੇਸ਼ ਵਿਚ ਅਨਸੋਸ਼ਲ ਐਲੀਮੈਂਟ ਬਹੁਤ ਹੈ ਜਿਹੜਾ ਹਰ ਵੇਲੇ ਸ਼ਰਾਰਤਾਂ ਕਰਦਾ ਹੈ। ਉਸ ਉਤੇ ਸਰਕਾਰ

ਨੂੰ ਨਿਗਰਾਨੀ ਰਖਣੀ ਚਾਹੀਦੀ ਹੈ। ਇਹ ਟਰੇਡਰਜ਼ ਨਹੀਂ ਬਲਕਿ ਟਰੇਟਰਜ਼ ਹਨ। ਇਹ ਅਨਸੋਸ਼ਲ ਤਬਕਾ ਸਾਡੇ ਦੇਸ਼ ਵਿਚ ਵੱਕਲ ਹੈ। ਇਨ੍ਹਾਂ ਕੋਲ ਪੈਸਾ ਅਤੇ ਅਖਬਾਰਾਂ ਹਨ ਜਿਨ੍ਹਾਂ ਦੇ ਰਾਹੀਂ ਸਾਡੀ ਸੈਂਟਰਲ ਸਰਕਾਰ ਦੀ ਪਾਲਸੀ ਉਤੇ ਹਾਵੀ ਹੋ ਜਾਂਦੇ ਹਨ। ਇਹ ਆਪਣੀ ਮਰਜੀ ਦੇ ਨਾਲ ਪਾਲੇਸੀ ਚੇਂਜ ਕਰਾ ਲੈਂਦੇ ਹਨ। ਇਹ ਸਰਮਾਏਦਾਰ ਗਰੀਬ ਲੋਕਾਂ ਦਾ ਖੂਨ ਚੂਸਦੇ ਹਨ, ਜ਼ਿਆਦਾ ਮੁਨਾਫਾ ਕਮਾਉਂਦੇ ਹਨ। ਇਸ ਲਈ ਸਾਡੀ ਸਰਕਾਰ ਨੂੰ ਸਖਤ ਕਦਮ ਉਠਾਣੇ ਚਾਹੀਦੇ ਹਨ। ਪੰਜਾਬ ਸਰਕਾਰ ਨੇ ਜਿਹੜੇ ਕਦਮ ਉਠਾਏ ਹਨ ਉਨ੍ਹਾਂ ਉਤੇ ਸਾਰਿਆਂ ਨੂੰ ਖੁਸ਼ੀ ਹੋਣੀ ਚਾਹੀਦੀ ਹੈ। ਇਸ ਬਾਰੇ ਕਿਸੇ ਨੂੰ ਸ਼ਕ ਨਹੀਂ ਹੋਣਾ ਚਾਹੀਦਾ ਹੈ। ਇਹ ਟਰੇਡਰਜ਼ ਸੈਂਟਰਲ ਸਰਕਾਰ ਉਤੇ ਪ੍ਰਭਾਵ ਪਾ ਕੇ ਪ੍ਰਾਂਤਾਂ ਦੀਆਂ ਸਰਕਾਰਾਂ ਦੀਆਂ ਪਾਲੇਸੀਆਂ ਤਬਦੀਲ ਕਰਾ ਲੈਂਦੇ ਹਨ। ਪੰਜਾਬ ਸਰਕਾਰ ਨੇ ਕੇਂਦਰ ਸਰਕਾਰ ਨੂੰ $1\frac{1}{2}$ ਸਾਲ ਪਹਿਲਾਂ ਸੁਝਾਉ ਦਿੱਤਾ ਸੀ ਕਿ ਅਗਰ ਫੂਡ ਜ਼ੋਨਜ਼ ਅਬਾਲਿਸ਼ ਨਾ ਕਰੋ ਤਾਂ ਕੀਮਤਾਂ ਨਹੀਂ ਵਧਣ ਗੀਆਂ, ਲੇਕਿਨ ਪਤਾ ਨਹੀਂ ਕਿ ਸੈਂਟਰਲ ਸਰਕਾਰ ਨੇ ਕਿਸ ਦਬਾਉ ਥੱਲੇ ਆ ਕੇ ਸਕੀਮ ਖਤਮ ਕਰ ਦਿਤੀ। ਮੈਂ ਦਰਖਾਸਤ ਕਰਦਾ ਹਾਂ ਕਿ ਇਹ ਟਰੇਡਰਜ਼ ਸਰਕਾਰ ਉਤੇ ਹਾਵੀ ਹੋ ਗਏ ਹਨ, ਅਤੇ ਦੇਸ਼ ਦੀ ਜਨਤਾ ਦੇ ਜਜ਼ਬਾਤ ਨਾਲ ਧੱਕਾ ਕਰਦੇ ਹਨ। ਗਰੀਬ ਕਿਸਾਨ ਬੜੀ ਮਿਹਨਤ ਨਾਲ ਰਾਤ ਦਿਨ ਜੇਠ ਹਾੜ ਦੇ ਮਹੀਨੇ 117, 120 ਡਿਗਰੀ ਦੀ ਗਰਮੀ ਵਿਚ ਖੇਤਾਂ ਵਿਚ ਕੰਮ ਕਰਦੇ ਹਨ। ਫਸਲ ਕੁਲੈਕਟ ਕਰਨ ਦੇ ਬਾਅਦ 14, 15 ਰੁਪਏ ਮਣ ਕਣਕ ਮੰਡੀਆਂ ਵਿਚ ਵੇਚੀ ਹੈ ਪਰ ਅਜ ਉਹ ਕਣਕ ਟਰੇਡਰਜ਼ 27, 28 ਰੁਪਏ ਮਣ ਵੇਚ ਰਹੇ ਹਨ, ਇਨ੍ਹਾਂ ਕਿਸਾਨਾਂ ਦੇ ਦਿਲਾਂ ਵਿਚ ਕਿੰਨਾ ਰੋਸ ਹੋਵੇਗਾ। ਉਹ ਕਿਉਂ ਪੈਦਾਵਾਰ ਦੁਗਣੀ ਕਰਨ ਵਿਚ ਮਦਦ ਦੇਣਗੇ ਜਦੋਂ ਕਿ ਮੁਨਾਫਾ ਹੋਰ ਖਾ ਜਾਂਦਾ ਹੈ। ਹੁਣ ਜਦੋਂ ਫਸਲ ਮੰਡੀਆਂ ਵਿਚ ਆਉਣ ਵਾਲੀ ਹੈ ਤਾਂ ਸਰਕਾਰ ਭੀ ਕਹਿਣ ਲਗ ਪਈ ਹੈ ਕਿ ਕੀਮਤਾਂ ਘਟਾਉਣ ਦਾ ਯਤਨ ਕਰੇਗੀ। ਇਸ ਕਦਮ ਦਾ ਨੁਕਸਾਨ ਗਰੀਬ ਕਿਸਾਨਾਂ ਨੂੰ ਹੁੰਦਾ ਹੈ ਅਤੇ ਲਾਭ ਸਰਮਾਏਦਾਰ ਨੂੰ ਹੁੰਦਾ ਹੈ। ਇਹ ਤਬਕਾ ਅਨਸਕ੍ਰੂਪੁਲਸ ਹੈ। ਸਰਕਾਰ ਇਨ੍ਹਾਂ ਦੀ ਮਦਦ ਕਰਦੀ ਹੈ। ਸਾਡੀ ਸਰਕਾਰ ਨੇ ਸੈਂਟਰਲ ਗਵਰਨਮੈਂਟ ਦੇ ਸਾਹਮਣੇ ਸੁਝਾਉ ਦਿੱਤੇ ਹਨ ਉਹ ਕਾਫੀ ਨਹੀਂ ਹਨ। ਸਾਡੀ ਸਰਕਾਰ ਨੂੰ ਹੋਰ ਕਦਮ ਚੁਕਣੇ ਚਾਹੀਦੇ ਹਨ। ਸਾਡੇ ਹੋਮ ਮਨਿਸਟਰ ਸਾਹਿਬ ਨੇ ਕੇਂਦਰੀ ਸਰਕਾਰ ਨੂੰ ਕਿਹਾ ਸੀ ਕਿ ਸਟੇਟ ਫੂਡ ਟਰੇਡੰਗ ਸਕੀਮ ਪੰਜਾਬ ਵਿਚ ਚਾਲੂ ਕੀਤੀ ਜਾਵੇ ਅਤੇ ਅਨਾਜ ਸਟੇਟ ਤੋਂ ਬਾਹਰ ਜਾਣ ਦੀ ਇਜਾਜ਼ਤ ਨਾ ਦਿਤੀ ਜਾਵੇ। ਪਰ ਕੇਂਦਰੀ ਸਰਕਾਰ ਨਹੀਂ ਮੰਨੀ। ਉਨ੍ਹਾਂ ਨੇ ਕਿਹਾ ਕਿ ਕਣਕ ਬਾਹਰ ਜਾਣ ਦੇਵੋ। ਅਤੇ ਅਗਰ ਜ਼ਰੂਰਤ ਮਹਿਸੂਸ ਹੋਈ ਤਾਂ ਇੰਪੋਰਟਿਡ ਕਣਕ ਸਪਲਾਈ ਕਰ ਦਿਤੀ ਜਾਵੇਗੀ। ਮੇਰਾ ਸੁਝਾਉ ਹੈ ਕਿ ਸਟੇਟ ਟਰੇਡਿੰਗ ਸਕੀਮ ਜ਼ਰੂਰ ਚਾਲੂ ਕਰੋ ਪਰ ਜੇ ਕੇਂਦਰੀ ਸਰਕਾਰ ਪੰਜਾਬ ਵਿਚ ਜਿੰਨੀ ਅਨਾਜ ਦੀ ਲੋੜ ਹੈ ਉਸ ਨੂੰ ਪੂਰਾ ਕਰਨ ਦਾ ਯਕੀਨ ਦਿਲਾਂਦੀ ਹੈ ਤਾਂ ਸਾਨੂੰ ਕੋਈ ਇਤਰਾਜ਼ ਨਹੀਂ ਹੈ। ਡਿਪਟੀ ਸਪੀਕਰ ਸਾਹਿਬਾ, ਬੰਬਈ, ਕਲਕਤੇ ਵਿਚ ਜਿਹੜੇ ਸਰਮਾਏਦਾਰ ਹਨ ਉਹ ਕਿਰਾਏ ਤੇ ਮਕਾਨ ਲੈਂਦੇ ਹਨ ਜਿਸ ਦਾ ਕਿਰਾਇਆ 3,000 ਰੁਪਏ ਹੁੰਦਾ ਹੈ। ਉਨ੍ਹਾਂ ਨੂੰ ਅਗਰ 40—50 ਰੁਪਏ ਮਣ ਵੀ ਕਣਕ ਮਿਲੇ ਤਾਂ ਕੀ ਫਰਕ ਪੈਂਦਾ ਹੈ। ਮੁਸ਼ਕਲ ਤਾਂ ਗਰੀਬ ਜਨਤਾ ਨੂੰ ਹੈ।

ਡਿਪਟੀ ਸਪੀਕਰ ਸਾਹਿਬਾ, ਅਗਰ ਸਾਡੀ ਸਰਕਾਰ ਦੁਗਣੀ ਪ੍ਰੋਡਕਸ਼ਨ ਕਰਨੀ ਚਾਹੁੰਦੀ ਹੈ ਤਾਂ ਕਿਸਾਨਾਂ ਨੂੰ ਇਨਸੈਂਟਿਵ ਦੇਣਾ ਚਾਹੀਦਾ ਹੈ। ਇਸ ਉਤੇ ਸਰਕਾਰ ਤਜਰਬਾ ਕਰਕੇ ਵੇਖ ਲਵੇ ਕਿ ਕਿੰਨਾ ਲਾਭ ਹੁੰਦਾ ਹੈ। । ਅਗਰ ਇਹ ਕਦਮ ਉਠਾਏ ਜਾਣ ਤਾਂ ਮੈਂ ਸਮਝਦਾ ਹਾਂ ਕਿ ਇਮਪੋਰਟਿਡ ਕਣਕ ਦੀ ਲੋੜ ਨਹੀਂ ਰਹੇਗੀ ਅਤੇ ਪੈਦਾਵਾਰ ਭੀ ਵਧੇਗੀ।

[ਕੈਪਟਨ ਰਤਨ ਸਿੰਘ]

ਸਾਡੀ ਸੈਂਟਰਲ ਸਰਕਾਰ ਇਨ੍ਹਾਂ ਸਰਮਾਏਦਾਰਾਂ ਦੇ ਪ੍ਰਭਾਵ ਅਧੀਨ ਹੈ। ਉਹ ਮੰਡੀਆਂ ਵਿਚ ਘਟ ਕੀਮਤ ਤੇ ਕਣਕ ਖਰੀਦਦੇ ਹਨ ਅਤੇ ਮਹਿੰਗੀ ਵੇਚਦੇ ਹਨ। ਮੈਂ ਇਸ ਲਈ ਸਰਕਾਰ ਨੂੰ ਚਿਤਾਵਨੀ ਦੇਣਾ ਚਾਹੁੰਦਾ ਹਾਂ ਕਿ ਸਰਕਾਰ ਟਰੇਡਰਜ਼ ਦੇ ਖਿਲਾਫ਼ ਛੇਤੀ ਤੋਂ ਛੇਤੀ ਕੋਈ ਸਖਤ ਕਦਮ ਚੁਕੇ। ਮੈਂ ਸਮਝਦਾ ਹਾਂ ਕਿ ਟਰੇਡਰਜ਼ ਸਰਕਾਰ ਨੂੰ ਲੇਟ ਡਾਊਨ ਕਰਦੇ ਹਨ। ਇਨ੍ਹਾਂ ਦੇ ਹੱਥਾਂ ਵਿਚ ਇਹ ਇੰਤਜ਼ਾਮ ਨਹੀਂ ਰਹਿਣ ਦੇਣਾ ਚਾਹੀਦਾ। ਪੰਜਾਬ ਸਰਕਾਰ ਨੇ ਜਿਹੜੇ ਕਦਮ ਉਠਾਏ ਹਨ ਉਹ ਕਾਫੀ ਨਹੀਂ ਹਨ ਅਤੇ ਹੋਰ ਕਦਮ ਚੁਕੇ। ਸਰਕਾਰ ਨੇ ਜਿਹੜੇ ਕਦਮ ਚੁੱਕੇ ਹਨ ਮੈਂ ਉਸ ਦੀ ਸ਼ਲਾਘਾ ਕਰਦਾ ਹਾਂ। ਪਰ ਮੇਰੇ ਸਾਥੀ ਜਿਹੜੇ ਸਰਕਾਰ ਦੀ ਨੀਤੀ ਅਪੋਜ਼ ਕਰਨ ਦੀ ਚਾਹ ਰਖਦੇ ਹਨ ਉਨ੍ਹਾਂ ਨਾਲ ਮੈਂ ਸਹਿਮਤ ਨਹੀਂ ਹਾਂ। ਮੈਂ ਸਮਝਦਾ ਹਾਂ ਕਿ ਸਾਡਾ ਸਾਰਿਆਂ ਦਾ ਫਰਜ਼ ਹੋ ਜਾਂਦਾ ਹੈ ਕਿ ਅਸੀਂ ਪਾਰਟੀ ਫੈਕਸ਼ਨਜ਼ ਤੋਂ ਉਤੇ ਹੋ ਕੇ ਇਸ ਮਸਲੇ ਤੇ ਗੌਰ ਕਰੀਏ। ਸਰਕਾਰ ਨੂੰ ਟਰੇਡਰਜ਼ ਦੇ ਖਿਲਾਫ਼ ਸਖਤ ਕਦਮ ਉਠਾਣੇ ਚਾਹੀਦੇ ਹਨ। ਜਦ ਤਕ ਭਵਨੇਸ਼ਵਰ ਦੇ ਰੈਜ਼ੋਲਿਊਸ਼ਨ ਨੂੰ ਇੰਪਲੀਮੈਂਟ ਨਹੀਂ ਕਰਾਂਗੇ ਅਤੇ ਸਲੋਗਨਜ਼ ਹੀ ਲਾਉਂਦੇ ਰਹਾਂਗੇ ਤਦ ਤਕ ਅਸੀਂ ਕਿਸੀ ਮਸਲੇ ਨੂੰ ਹਲ ਨਹੀਂ ਕਰ ਸਕਾਂਗੇ।

ਡਿਪਟੀ ਸਪੀਕਰ ਸਾਹਿਬ, ਕਣਕ ਖਰੀਦਣ ਲਈ ਪੈਸੇ ਦੀਆਂ ਗਲਾਂ ਕੀਤੀਆਂ ਗਈਆਂ ਹਨ ਕਿ ਪੈਸਾ ਕਿਥੋਂ ਆਏ ? ਜਿਹੜਾ ਪੈਸਾ ਲੋਕਾਂ ਜਾ ਬੈਂਕਾਂ ਵਿਚ ਹੈ ਸਰਕਾਰ ਲੋਕਾਂ ਕੋਲੋਂ ਕਰਜ਼ਾ ਲੇ ਕੇ ਖਰੀਦੇ, ਲੋਕਾਂ ਦਾ ਪੈਸਾ ਵੀ ਸਰਕਾਰ ਦਾ ਹੈ। ਬੈਂਕਾਂ ਨੂੰ ਨੈਸ਼ਨੇਲਾਈਜ਼ ਕਰ ਲੈਣਾ ਚਾਹੀਦਾ ਹੈ। ਸਰਕਾਰ ਨੂੰ ਇਸ ਅਨਸੋਸ਼ਲ ਟਰੇਡ ਨੂੰ ਸਖਤੀ ਨਾਲ ਖਤਮ ਕਰਨਾ ਚਾਹੀਦਾ ਹੈ। ਅਗਰ ਸਰਕਾਰ ਇਨ੍ਹਾਂ ਨੂੰ ਕਾਬੂ ਨਹੀਂ ਕਰ ਸਕਦੀ ਤਾਂ ਸੋਸ਼ਲਿਜ਼ਮ ਨਹੀਂ ਆ ਸਕਦਾ। (ਵਿਘਨ) ਸਾਡੀ ਸਰਕਾਰ ਨੇ ਜਿਹੜਾ ਸੋਸ਼ਲਇਜ਼ਮ ਦਾ ਨਾਅਰਾ ਲਾਇਆ ਹੈ ਉਸ ਨੂੰ ਐਕਸ਼ਨ ਵਿਚ ਤਬਦੀਲ ਕਰਨਾ ਚਾਹੀਦਾ ਹੈ। ਸਾਨੂੰ ਪਾਰਟੀ ਲਾਈਨ ਨੂੰ ਛਡ ਕੇ ਇਸ ਮਸਲੇ ਨੂੰ ਹਲ ਕਰਨ ਦਾ ਯਤਨ ਕਰਨਾ ਚਾਹੀਦਾ ਹੈ। (ਪ੍ਰਸ਼ੰਸਾ) ਮੈਨੂੰ ਪਤਾ ਹੈ ਕਿ ਸਾਡੀ ਸਰਕਾਰ ਕੀਮਤਾਂ ਵਧਣ ਤੇ ਬੜੀ ਦੁਖੀ ਹੈ। ਉਸ ਨੂੰ ਇਸ ਗਲ ਦੀ ਬੜੀ ਚਿੰਤਾ ਰਹਿੰਦੀ ਹੈ। ਪਰ ਕੀ ਪੰਡਤ ਮੋਹਨ ਲਾਲ ਹੋਰੀਂ ਇਸ ਗਲ ਦਾ ਜਵਾਬ ਦੇਣਗੇ ਕਿ ਜਿੰਨੀ ਕਣਕ ਉਹ ਮਿਲਾਂ ਵਾਲਿਆਂ ਨੂੰ ਸਪਲਾਈ ਕਰਦੇ ਹਨ ਕੀ ਉਹ ਸਾਰੀ ਦੀ ਸਾਰੀ ਆਟਾ ਬਣ ਕੇ ਡਿਪੂਆਂ ਉਪਰ ਪਹੁੰਚ ਜਾਂਦੀ ਹੈ ਜਾਂ ਕਿ ਬਲੈਕ ਮਾਰਕੀਟ ਦੀ ਰਾਹੀਂ ਉਹ ਵੀ ਪੰਜਾਬ ਦੀ ਕਣਕ ਦੀ ਤਰ੍ਹਾਂ 27, 28 ਰੁਪਏ ਮਣ ਵਿਕਦੀ ਹੈ। ਸਰਕਾਰ ਨੂੰ ਇਸ ਗਲ ਦਾ ਕੁਝ ਲਾਭ ਨਹੀਂ ਹੋ ਸਕਦਾ ਕਿ ਲੋਕਾਂ ਨੂੰ ਖਰਾਬ ਆਟਾ ਮਿਲੇ। ਪੰਡਤ ਜੀ ਨੇ ਮੰਨਿਆਂ ਹੈ ਕਿ ਕਿਸੇ ਕਿਸੇ ਡਿਪੋ ਤੇ ਆਟਾ ਖਰਾਬ ਮਿਲਦਾ ਹੈ। ਜੇਕਰ ਇਹ ਗਲ ਠੀਕ ਹੈ ਤਾਂ ਕਿਉਂ ਨਹੀਂ ਡਿਪੋ ਹੋਲਡਰਾਂ ਨੂੰ ਸਖਤ ਸਜ਼ਾਵਾਂ ਦਿਤੀਆਂ ਜਾਂਦੀਆਂ।

ਆਵਾਜ਼ਾਂ : ਉਨ੍ਹਾਂ ਨੂੰ ਫਾਹੇ ਲਾ ਦਿਉ।

**ਕੈਪਟਨ ਰਤਨ ਸਿੰਘ :** ਫਾਹੇ ਲਾਉਣ ਦਾ ਹਕ ਤਾਂ ਸਾਨੂੰ ਨਹੀਂ ਹੈ। ਫਾਹੇ ਤਾਂ ਹਾਈ ਕੋਰਟ ਹੀ ਲਾ ਸਕਦੀ ਹੈ। ਪਰ ਮੈਂ ਇਕ ਗਲ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਹੋਰਡ ਕਰਨ ਵਾਲੇ ਟ੍ਰੇਡਰ ਜਿਹੜੇ ਟ੍ਰੇਡਿੰਗ ਦਾ ਕੰਮ ਕਰਦੇ ਹਨ ਉਨ੍ਹਾਂ ਨੂੰ ਦਬਾਉਣ ਦੀ ਖਾਤਰ ਜਿੰਨਾ ਵੀ ਸਖਤ ਕਦਮ ਗੌਰਮਿੰਟ ਉਠਾਏਗੀ, ਉਸ ਦੇ ਨਾਲ ਸਬ ਹੀ ਮੁਤਫਿਕ ਹੋਣਗੇ। ਇਨ੍ਹਾਂ ਨੂੰ ਸਜ਼ਾ ਦੋ, ਚਾਰ ਜਾਂ ਛੇ ਮਹੀਨੇ ਨਹੀਂ ਬਲਕਿ 7 ਸਾਲ ਹੋਣੀ ਚਾਹੀਦੀ ਹੈ। ਮੇਰੇ ਵੀਰ ਨੇ ਕਿਹਾ ਸੀ ਕਿ ਗੰਨਾ ਬਾਹਰੋਂ ਮੰਗਵਾ ਕੇ ਦਿਤਾ ਜਾਵੇ ਕਿਉਂ ਜੋ ਬੀਜ ਦੀ ਬੜੀ ਲੋੜ ਹੈ। ਮੈਂ ਵੀ ਗੰਨੇ ਦਾ ਬੀਜ ਲੈਣ ਦੀ ਕੋਸ਼ਸ਼ ਕਰਦਾ ਰਿਹਾ। ਜਿਨ੍ਹਾਂ ਕਿਸਾਨ ਭਰਾਵਾਂ ਦਾ ਗੰਨਾ ਕੁਦਰਤੀ ਤੌਰ ਤੇ ਬਚ ਗਿਆ ਸੀ ਮੈਂ ਉਹਨਾਂ ਨੂੰ ਕਿਹਾ ਕਿ ਜੇ ਕਰ ਬੀਜਣ ਨਾ ਦਿਤਾ ਤਾਂ ਸਾਡੇ ਸੂਬੇ ਨੂੰ ਅਤੇ ਕਿਸਾਨ ਨੂੰ ਬਹੁਤ ਭਾਰੀ ਘਾਟਾ ਪਵੇਗਾ। ਪਰ ਉਹ ਕਿਸਾਨ

ਭਰਾ ਕਹਿਣ ਲਗੇ ਕਿ ਪੰਜ ਸੌ ਰੁਪਿਆ ਕਨਾਲ ਦਾ ਦਿਉ ਜੇ ਬੀ ਲੈਣਾ ਜੇ ਨਹੀਂ ਤਾਂ ਆਪਣੇ ਰਸਤੇ ਪਉ। ਲੋਕ ਗਲਾਂ ਤਾਂ ਕਰਦੇ ਹਨ ਪਰ ਅਮਲ ਕੋਈ ਨਹੀਂ ਕਰਦਾ। ਸਾਨੂੰ ਇਸ ਦੇ ਖਿਲਾਫ ਕੋਈ ਨਾ ਕੋਈ ਚਾਰਾ ਕਰਨਾ ਪਵੇਗਾ। ਨਹੀਂ ਤਾਂ ਸੋਸ਼ਲਿਜ਼ਮ ਕਿਸ ਤਰ੍ਹਾਂ ਕਾਇਮ ਹੋ ਸਕੇਗਾ।

ਪੈਦਾਵਾਰ ਨੂੰ ਵਧਾਉਣ ਦੀ ਖ਼ਾਤਰ ਸੈਂਟਰਲ ਸਰਕਾਰ ਨੇ ਕੀ ਕਦਮ ਉਠਾਇਆ ਹੈ? ਕਹਿੰਦੇ ਹਨ ਕਿ 2 ਫੀ ਸਦੀ ਪੈਦਾਵਾਰ ਵਧੀ ਹੈ। ਕੀ 2 ਫੀ ਸਦੀ ਪੈਦਾਵਾਰ ਦਾ ਕੋਈ ਵਧਣਾ ਹੈ? ਸਾਨੂੰ ਸ਼ਰਮ ਆਉਣੀ ਚਾਹੀਦੀ ਹੈ। ਮੈਂ ਕਿਸਾਨ ਹੁੰਦਿਆਂ ਹੋਇਆਂ ਇਹ ਕਹਿ ਸਕਦਾ ਹਾਂ ਕਿ ਜੇ ਕਿਸਾਨ ਮਨ ਬਣਾ ਲਵੇ ਅਤੇ ਕੋਸ਼ਿਸ਼ ਕਰੇ ਤਾਂ ਪ੍ਰੋਡਕਸ਼ਨ ਜ਼ਰੂਰ ਵਧ ਸਕਦੀ ਹੈ। ਪ੍ਰੋਡਕਸ਼ਨ ਦੇਸ਼ ਦੀ ਅਬਾਦੀ ਦੇ ਮੁਕਾਬਲੇ ਵਿਚ ਲਾਜ਼ਮੀ ਤੌਰ ਤੇ ਅਗੇ ਵਧ ਸਕਦੀ ਹੈ। ਪਰ ਜਿਹੜੇ ਟ੍ਰੇਡਰਜ਼ ਹਨ ਜਿਨ੍ਹਾਂ ਨੂੰ ਟ੍ਰੇਟਰਜ਼ ਕਹਿਣਾ ਠੀਕ ਹੋਵੇਗਾ, ਉਹ ਇਸ ਪਾਸੇ ਸਾਨੂੰ ਆਉਣ ਹੀ ਨਹੀਂ ਦਿੰਦੇ। ਅਖਬਾਰਾਂ ਉਨ੍ਹਾਂ ਦੀਆਂ ਹਨ ਉਹ ਸਾਡਾ ਧਿਆਨ ਪੁਲੀਟੀਕਲ ਲੜਾਈਆਂ ਵਲ ਲਵਾ ਦਿੰਦੇ ਹਨ, ਸਾਨੂੰ ਆਪਸ ਵਿਚ ਲੜਾ ਦਿੰਦੇ ਹਨ, ਅਤੇ ਸੋਸ਼ਲਿਜ਼ਮ ਨੂੰ ਲਿਆਉਣ ਵਾਸਤੇ ਅਮਲੀ ਕੰਮ ਕੋਈ ਨਹੀਂ ਕਰਨ ਦਿੰਦੇ। (ਆਪੋਜ਼ੀਸ਼ਨ ਦੇ ਬੈਂਚਾਂ ਵਲ ਵੇਖ ਕੇ) ਮੈਨੂੰ ਇਹ ਖਾਲੀ ਬੈਂਚ ਵੇਖ ਕੇ ਕਹਿਣਾ ਪੈਂਦਾ ਹੈ ਕਿ ਸਾਡੇ ਵੀਰ ਬਿਆਨ ਤਾਂ ਵਡੇ ਵਡੇ ਦਿੰਦੇ ਹਨ ਲੇਕਿਨ ਸਿਰਫ ਇਸੇ ਖਾਤਰ ਕਿ ਉਨ੍ਹਾਂ ਦਾ ਨਾਂ ਅਖਬਾਰਾਂ ਵਿਚ ਆ ਜਾਏ ਉਹ ਰੀਅਲ ਕੰਟਰੀਬੀਊਸ਼ਨ ਕੋਈ ਨਹੀਂ ਕਰਨਾ ਚਾਹੁੰਦੇ।

(ਆਪੋਜ਼ੀਸ਼ਨ ਵਲੋਂ ਵਿਘਨ)

**Deputy Speaker**: The hon. member should not invite interruptions.

**ਕੈਪਟਨ ਰਤਨ ਸਿੰਘ**: ਕਦੀ ਕਦੀ ਹੋਣੀਆਂ ਚਾਹੀਦੀਆਂ ਹਨ। ਮੈਂ ਕੋਈ ਕੰਟਰੋਵਰਸ਼ਲ ਬਾਤ ਨਹੀਂ ਕਹਿੰਦਾ ਮੈਂ ਕੇਵਲ ਤੁਹਾਡੀ ਰਾਹੀਂ ਸਰਕਾਰ ਦਾ ਧਿਆਨ ਇਧਰ ਦਿਵਾਉਣਾ ਚਾਹੁੰਦਾ ਹਾਂ ਅਤੇ ਕੇਂਦਰੀ ਸਰਕਾਰ ਦਾ ਧਿਆਨ ਵੀ ਦਿਵਾਉਣਾ ਚਾਹੁੰਦਾ ਹਾਂ। ਪੰਜਾਬ ਸਰਕਾਰ ਨੇ ਬੜਾ ਚੰਗਾ ਕਦਮ ਚੁਕਿਆ ਹੈ। ਅਜ ਪਿੰਡ ਪਿੰਡ ਵਿਚ 7000 ਡਿਪੋ ਖੋਲ੍ਹੇ ਹਨ। ਇਹ ਬੜੀ ਭਾਰੀ ਗਲ ਹੈ। ਮਾਮੂਲੀ ਗਲ ਨਹੀਂ ਹੈ। ਦੋ ਦੁਕਾਨਾਂ ਦਾ ਪ੍ਰਬੰਧ ਕਰਨਾ ਬਹੁਤ ਮੁਸ਼ਕਿਲ ਹੁੰਦਾ ਹੈ ਅਤੇ 7000 ਡਿਪੋਆਂ ਦਾ ਪ੍ਰਬੰਧ ਕਰਨਾ ਕਿੰਨਾ ਮੁਸ਼ਕਿਲ ਹੈ। ਕੋਈ ਚੰਗੀ ਸਕੀਮ ਬਣਾਉਣੀ ਵੀ ਬੜੀ ਔਖੀ ਹੁੰਦੀ ਹੈ ਪਰ ਉਸ ਨੂੰ ਤਿਆਰ ਕਰ ਕੇ ਇੰਪਲੀਮੈਂਟ ਕਰਨਾ ਤਾਂ ਹੋਰ ਵੀ ਔਖਾ ਹੁੰਦਾ ਹੈ। ਮੈਂ ਪੰਡਤ ਹੋਰਾਂ ਨੂੰ ਕਹਾਂਗਾ ਕਿ ਉਹ ਲਾ ਐਂਡ ਆਰਡਰ ਵਲ ਘਟ ਧਿਆਨ ਦੇਣ ਪਰ ਇਹ ਗਲ ਜ਼ਰੂਰ ਵੇਖਣ ਕਿ ਡਿਪੋਆਂ ਉਪਰ ਆਟਾ ਚੰਗਾ ਮਿਲੇ। ਲੋਕਾਂ ਨੂੰ ਸ਼ਿਕਾਇਤ ਦਾ ਮੌਕਾ ਨਾ ਮਿਲੇ। ਡਿਪੋਆਂ ਵਾਲੇ ਕਈ ਲੋਕ ਬਹੁਤ ਅਨਸਕਰੂਪਲਸ ਹਨ। ਕਈ ਚੱਕੀਆਂ ਵਾਲੇ ਆਟੇ ਵਿਚ ਚਰ੍ਹੀ ਵਗੈਰਾ ਦਾ ਆਟਾ ਮਿਲਾ ਕੇ ਵੇਚ ਦਿੰਦੇ ਹਨ ਅਤੇ ਕਣਕ ਬਲੈਕ ਵਿਚ ਵੇਚ ਦਿੰਦੇ ਹਨ।

**ਇਕ ਆਵਾਜ਼**: ਕਾਂਗਰਸੀਆਂ ਦੀਆਂ ਚੱਕੀਆਂ ਹਨ।

**ਕੈਪਟਨ ਰਤਨ ਸਿੰਘ**: ਚੱਕੀ ਤਾਂ ਤੁਹਾਡੀ ਵੀ ਹੋ ਸਕਦੀ ਹੈ ਅਤੇ ਮੇਰੀ ਵੀ ਹੋ ਸਕਦੀ ਹੈ। ਮੈਂ ਡਿਟੇਲਜ਼ ਵਿਚ ਨਹੀਂ ਜਾਣਾ ਚਾਹੁੰਦਾ। ਜੇਕਰ ਇਸ ਚੀਜ਼ ਨੂੰ ਹਮੇਸ਼ਾ ਵਾਸਤੇ ਰੋਕਣਾ ਹੈ ਤਾਂ ਜ਼ਿਆਦਾ ਧਿਆਨ ਪ੍ਰੋਡਕਸ਼ਨ ਵਧਾਉਣ ਵਲ ਦੇਣਾ ਚਾਹੀਦਾ ਹੈ। ਅੰਨ ਦੀ ਪੈਦਾਵਾਰ ਨੂੰ ਵਧਾਉਣਾ ਚਾਹੀਦਾ ਹੈ। ਜਿਸ ਵੇਲੇ ਚੀਫ ਮਨਿਸਟਰ ਸਾਹਿਬ ਨੇ ਇਹ ਐਲਾਨ ਕੀਤਾ ਸੀ

[ਕੈਪਟਨ ਰਤਨ ਸਿੰਘ]

ਕਿ ਮੈਂ ਪੈਦਾਵਾਰ ਦੁਗਣੀ ਕਰ ਦੇਣੀ ਹੈ ਤਾਂ ਕਈ ਲੋਕ ਹੈਰਾਨ ਹੋ ਗਏ ਸਨ। ਉਨ੍ਹਾਂ ਦੀ ਇਨਟੈਗਰਿਟੀ ਕੁਐਸ਼ਚਨ ਕਰਨ ਲਗ ਪਏ ਸਨ। ਕਈਆਂ ਨੇ ਇਹ ਵੀ ਕਿਹਾ ਕਿ ਇਹ ਗਲ ਨਾ ਮੁਮਕਿਨ ਹੈ। ਮੈਂ ਹਾਊਸ ਨੂੰ ਇਹ ਦਸਣਾ ਚਾਹੁੰਦਾ ਹਾਂ, ਅਤੇ ਮੇਰੇ ਮਾਨਯੋਗ ਮਿਤਰ ਸਰਦਾਰ ਗੁਰਨਾਮ ਸਿੰਘ ਜੀ ਜਾਣਦੇ ਹਨ ਕਿ ਜੇਕਰ ਰੀਸੋਰਸਿਜ਼ ਹੋ ਜਾਣ, ਫੈਸੀਲਟੀਜ਼ ਮਿਲ ਜਾਣ ਤਾਂ ਕੋਈ ਵਜ੍ਹਾ ਨਹੀਂ ਹੈ ਕਿ ਦੋ ਸਾਲਾਂ ਵਿਚ ਪ੍ਰੋਡਕਸ਼ਨ ਡਬਲ ਨਾ ਹੋ ਜਾਵੇ। ਹੁਣ ਇਥੇ ਕਣਕ ਕੇਵਲ 13 ਮਣ ਇਕ ਏਕੜ ਦੀ ਹੁੰਦੀ ਹੈ। ਜਜ ਸਾਹਿਬ ਮੰਨਣਗੇ ਕਿ ਉਹ ਆਸਾਨੀ ਨਾਲ 25, 30 ਮਣ ਹੋ ਸਕਦੀ ਹੈ ਜੇ ਕਰ ਖਾਦ ਅਤੇ ਪਾਣੀ ਦੀ ਸਹੂਲਤ ਦਿਤੀ ਜਾਵੇ। ਖਾਦ ਦੀਆਂ ਜਿਹੜੀਆਂ ਫੈਕਟਰੀਆਂ ਲਗੀਆਂ ਹੋਈਆਂ ਹਨ ਉਹ ਹਿਊਜ ਪ੍ਰਾਫਿਟ ਉਠਾਉਂਦੀਆਂ ਹਨ। ਜੇਕਰ ਉਨ੍ਹਾਂ ਨੂੰ ਪੁਛੀਏ ਕਿ ਐਨਾ ਮੁਨਾਫਾ ਕਿਉਂ ਉਠਾਉਂਦੇ ਹੋ ਤਾਂ ਉਹ ਕਹਿੰਦੇ ਹਨ ਕਿ ਦੂਸਰੀ ਮਿਲ ਲਗਾਉਣੀ ਹੈ। ਜਦੋਂ ਦੂਸਰੀ ਮਿਲ ਲਗ ਜਾਏਗੀ ਤਾਂ ਕੀਮਤਾਂ ਡਾਊਨ ਹੋ ਜਾਣਗੀਆਂ। ਪਰ ਐਨੀ ਮਹਿੰਗੀ ਖਾਦ ਵਰਤ ਕੇ ਲੋਕਾਂ ਨੂੰ ਪੈਦਾਵਾਰ ਵਧਾਉਣ ਦਾ ਕੀ ਇਨਸੈਨਟਿਵ ਰਹਿ ਜਾਂਦਾ ਹੈ। ਮੈਂ ਤੁਹਾਡੀ ਰਾਹੀਂ ਹੋਮ ਮਨਿਸਟਰ ਸਾਹਿਬ ਨੂੰ ਅਤੇ ਪੰਜਾਬ ਸਰਕਾਰ ਨੂੰ ਇਹ ਸੁਜੈਸ਼ਨ ਦੇਣਾ ਚਾਹੁੰਦਾ ਹਾਂ ਕਿ ਉਹ ਨੰਗਲ ਫਰਟੇਲਾਈਜ਼ਰ ਫੈਕਟਰੀ ਖਰੀਦ ਲਵੇ ਫਿਰ ਉਹ ਖੁਦ ਖਾਦ ਦੀ ਕੀਮਤ ਡਾਊਨ ਕਰ ਕੇ ਕਿਸਾਨਾਂ ਨੂੰ ਇਨਸੈਨਟਿਵ ਦੇ ਸਕਦੇ ਹਨ। ਜਿਹੜੀ ਹੁਣ ਪਰਾਈਸ ਹੈ ਉਸ ਵਿਚ ਕਮ ਤੋਂ ਕਮ 100 ਰੁਪਏ ਟਨ ਦੀ ਕਮੀ ਹੋ ਸਕਦੀ ਹੈ। ਪ੍ਰਾਈਸ ਵਿਚ ਬੜਾ ਮਾਰਜਨ ਹੈ। ਕੇਂਦਰੀ ਸਰਕਾਰ ਨੂੰ ਇਹ ਗਲ ਦਸਣੀ ਚਾਹੀਦੀ ਹੈ ਕਿ ਜੇਕਰ ਉਹ ਵੈਰੀ ਮਚ ਇੰਟਰੈਸਟਿਡ ਹਨ ਕਿ ਦੇਸ਼ ਦੀ ਪੈਦਾਵਾਰ ਵਧੇ ਤਾਂ ਮੁਢਲੀ ਚੀਜ਼ ਜਿਹੜੀ ਫਰਟੀਲਾਈਜ਼ਰ ਹੈ ਉਸ ਦੀ ਕੀਮਤ ਵਿਚ ਕਮੀ ਕਰੇ।

ਇਕ ਪਾਸੇ ਤਾਂ ਅਸੀਂ ਜ਼ੋਰ ਦਿੰਦੇ ਹਾਂ ਕਿ ਐਗਰੀਕਲਚਰ ਮੈਕੇਨਾਈਜ਼ ਕਰਨੀ ਚਾਹੀਦੀ ਹੈ। ਮੈਂ ਵੀ ਇਸੇ ਵਿਊ ਦਾ ਹਾਂ ਕਿ ਹੋਣੀ ਚਾਹੀਦੀ ਹੈ। ਜਦੋਂ ਤਕ ਮੈਕੇਨਾਈਜ਼ੇਸ਼ਨ ਨਹੀਂ ਹੁੰਦੀ ਉਸ ਵੇਲੇ ਤਕ ਪ੍ਰੋਡਕਸ਼ਨ ਨਹੀਂ ਵਧ ਸਕਦੀ। ਲੇਕਿਨ ਆਪ ਵੇਖੋ ਕਿ ਟ੍ਰੈਕਟਰਜ਼ ਕਿੰਨੀ ਮੁਸ਼ਕਿਲ ਨਾਲ ਲੋਕਾਂ ਨੂੰ ਮਿਲਦੇ ਹਨ। ਉਨ੍ਹਾਂ ਦੀਆਂ ਕੀਮਤਾਂ ਕਿੰਨੀਆਂ ਵਧੀਆਂ ਹੋਈਆਂ ਹਨ। ਮੈਨੂੰ ਯਾਦ ਹੈ ਕਿ ਕਿਸੇ ਆਦਮੀ ਨੇ 16 ਹਜ਼ਾਰ ਜਾਂ 11 ਹਜ਼ਾਰ ਰੁਪਿਆ ਟ੍ਰੈਕਟਰ ਖਰੀਦਣ ਲਈ ਜਮ੍ਹਾਂ ਕਰ-ਵਾਇਆ। ਉਸ ਨੂੰ ਇਹ ਕਿਹਾ ਗਿਆ ਕਿ ਟ੍ਰੈਕਟਰ ਇਕ ਮਹੀਨੇ ਵਿਚ ਮਿਲ ਜਾਵੇਗਾ। ਪਰ ਇਕ ਸਾਲ ਦੇ ਬਾਅਦ ਵੀ ਮੇਰੀ ਮਦਾਖਲਤ ਨਾਲ ਅਤੇ ਮੁਖ ਮੰਤਰੀ ਦੀ ਮਦਾਖਲਤ ਨਾਲ ਉਸ ਆਦਮੀ ਨੂੰ ਟ੍ਰੈਕਟਰ ਮਿਲਿਆ। ਇਹ ਵਿਪਾਰੀ ਲੋਕ ਪੈਸੇ ਵੀ ਲੈ ਲੈਂਦੇ ਹਨ, ਉਨ੍ਹਾਂ ਦਾ ਵਿਆਜ ਵੀ ਨਹੀਂ ਦਿੰਦੇ ਅਤੇ ਚੀਜ਼ ਵੀ ਨਹੀਂ ਦਿੰਦੇ। ਇਨ੍ਹਾਂ ਗੱਲਾਂ ਤੇ ਕੰਟਰੋਲ ਕਰਨ ਦੀ ਲੋੜ ਹੈ। ਟ੍ਰੈਕਟਰਾਂ ਨੂੰ ਚਲਾਉਣ ਵਾਸਤੇ ਡੀਜ਼ਲ ਆਇਲ ਅਤੇ ਪੈਟਰੋਲ ਦੀ ਲੋੜ ਹੈ। ਉਨ੍ਹਾਂ ਦੀਆਂ ਕੀਮਤਾਂ ਨੂੰ ਬਾਹਰ ਦੀਆਂ ਫਰਮਾਂ ਨਾਲ ਰਲ ਕੇ ਕਿਉਂ ਵਧਾਇਆ ਜਾ ਰਿਹਾ ਹੈ। ਇਸ ਨਾਲ ਪੰਜਾਬ ਸਰਕਾਰ ਦਾ ਕੋਈ ਸੰਬੰਧ ਨਹੀਂ ਹੈ। ਮੈਨੂੰ ਪਤਾ ਹੈ ਕਿ ਪੰਜਾਬ ਸਰਕਾਰ ਦੀ ਕੋਸ਼ਸ਼ ਹੈ ਕਿ ਇਨ੍ਹਾਂ ਤੇਲਾਂ ਦੀਆਂ ਕੀਮਤਾਂ ਗਿਰ ਜਾਣ। ਮੈਂ ਹੋਮ ਮਨਿਸਟਰ ਸਾਹਿਬ ਨੂੰ ਇਹ ਦਸਣਾ ਚਾਹੁੰਦਾ ਹਾਂ ਕਿ ਅਮਰੀਕਾ ਜਿਹੇ ਦੇਸ਼ ਵਿਚ, ਜਿਥੇ ਕਿ ਐਗਰੀਕਲਚਰ ਨੇ ਐਨੀ ਤਰੱਕੀ ਕੀਤੀ ਹੈ, ਉਥੇ ਟ੍ਰੈਕਟਰ ਰਨ ਕਰਦੇ ਹਨ। ਪਰ ਉਥੇ ਟ੍ਰੈਕਟਰ ਰਨ ਕਰਨ ਵਾਲਿਆਂ ਨੂੰ ਡੀਜ਼ਲ ਆਇਲ ਵਿਚ ਅਤੇ ਪੈਟਰੋਲ ਖਰੀਦਣ ਲਈ ਸਬਸਿਡੀ ਮਿਲਦੀ ਹੈ। ਉਥੇ ਉਹ 31 ਸੈਂਟ ਗੈਲਨ ਦੇ ਹਿਸਾਬ ਨਾਲ ਤੇਲ ਖਰੀਦਦੇ ਹਨ। ਪਰ ਜਦੋਂ ਉਹ ਸਾਲ ਦੇ ਪਿਛੋਂ ਰਿਟਰਨ ਬਣਾ

ਕੇ ਭੇਜਦੇ ਹਨ ਤਾਂ ਉਨ੍ਹਾਂ ਨੂੰ 14 ਪਰ ਸੈਂਟ ਰੀਬੇਟ ਮਿਲ ਜਾਂਦਾ ਹੈ। ਜਿਨ੍ਹਾਂ ਦੇਸ਼ਾਂ ਵਿਚ ਐਗਰੀਕਲਚਰ ਨੇ ਜ਼ਿਆਦਾ ਤਰਕੀ ਕੀਤੀ ਹੈ ਜਿਹੜੇ ਢੰਗ ਉਨ੍ਹਾਂ ਨੇ ਅਪਨਾਏ ਹਨ ਉਹੋ ਸਾਨੂੰ ਅਪਨਾਣੇ ਚਾਹੀਦੇ ਹਨ ਤਾਂ ਹੀ ਪ੍ਰੋਡਕਸ਼ਨ ਵਧ ਸਕਦੀ ਹੈ। ਇਸ ਲਈ ਮੈਂ ਮੰਗ ਕਰਦਾ ਹਾਂ ਕਿ ਸੈਂਟਰਲ ਸਰਕਾਰ ਨੂੰ ਕਿਹਾ ਜਾਣਾ ਚਾਹੀਦਾ ਹੈ ਕਿ ਡੀਜ਼ਲ ਆਇਲ ਤੇ ਪਾਵਰ ਆਇਲ ਜਿਹੜਾ ਕਿ ਐਗਰੀਕਲਚਰ ਲਈ ਵਰਤਿਆ ਜਾਵੇ ਉਸ ਦੀਆਂ ਕੀਮਤਾਂ ਘਟਾਈਆਂ ਜਾਣ।

ਮੈਂ ਉਨ੍ਹਾਂ ਜ਼ਿਮੀਂਦਾਰ ਕਿਸਾਨਾਂ ਵਿਚੋਂ ਨਹੀਂ ਜਿਹੜੇ ਕਹਿੰਦੇ ਹਨ ਕਿ ਕੰਜ਼ਿਊਮਰ ਕੋਲੋਂ ਵਧ ਤੋਂ ਵਧ ਕੀਮਤ ਲਈ ਜਾਵੇ। ਮੈਂ ਇਹ ਮਹਿਸੂਸ ਕਰਦਾ ਹਾਂ ਕਿ ਮਿਨੀਮਮ ਮਾਰਜਨਲ ਪ੍ਰਾਫਿਟ ਜ਼ਰੂਰ ਡਿਕਲੇਅਰ ਹੋਣਾ ਚਾਹੀਦਾ ਹੈ ਨਹੀਂ ਤਾਂ ਉਨ੍ਹਾਂ ਨੂੰ ਇਨਸੈਨਟਿਵ ਨਹੀਂ ਮਿਲ ਸਕੇਗਾ। ਇਸ ਲਈ ਕੀਮਤਾਂ ਉਨ੍ਹਾਂ ਨੂੰ ਬੜੀ ਐਡਵਾਂਸ ਪਤਾ ਹੋਣੀਆਂ ਚਾਹੀਦੀਆਂ ਹਨ। ਗੰਨੇ ਦੇ ਭਾ ਬਾਰੇ ਮੈਂ ਦੋ ਸਾਲਾਂ ਤੋਂ ਕੋਸ਼ਸ਼ ਕਰਦਾ ਆ ਰਿਹਾ ਹਾਂ ਕਿ ਸਨ 1964, 65, 66 ਜਿਹੜਾ ਇਸ ਤੀਸਰੀ ਪਲੈਨ ਦਾ ਰੀਮੇਨਿੰਗ ਪੀਰੀਅਡ ਹੈ ਕਮ ਸੇ ਕਮ ਉਤਨੇ ਪੀਰੀਅਡ ਲਈ ਭਾ ਐਡਵਾਂਸ ਮੁਕਰੱਰ ਕਰ ਦਿਤਾ ਜਾਵੇ ਤਾਕਿ ਕਿਸਾਨ ਇਸ ਦੀ ਪੈਦਾਵਾਰ ਜ਼ਿਆਦਾ ਤੋਂ ਜ਼ਿਆਦਾ ਵਧਾਉਣ ਦੀ ਕੋਸ਼ਿਸ਼ ਕਰੇ ਲੇਕਿਨ ਨਹੀਂ ਕੀਤਾ ਗਿਆ। ਇਹ ਚੀਜ਼ ਸੈਂਟਰ ਦੀ ਸਰਕਾਰ ਦੇ ਹੱਥ ਸੀ ਮਗਰ ਮੈਨੂੰ ਬੜੇ ਦੁਖ ਨਾਲ ਕਹਿਣਾ ਪੈ ਰਿਹਾ ਹੈ ਕਿ ਸੈਂਟਰ ਦੀ ਸਰਕਾਰ ਨੇ ਇਸ ਪਾਸੇ ਕਦਮ ਨਹੀ ਚੁਕਿਆ। ਮੈਂ ਸਮਝਦਾ ਹਾਂ ਕਿ ਜਾਣ ਬੁਝ ਕੇ ਨਹੀਂ ਕੀਤਾ—ਜਾਣ ਬੁਝ ਕੇ ਮੈਂ ਇਸ ਲਈ ਕਹਿੰਦਾ ਹਾਂ ਕਿ ਪੰਜਾਬ ਗੌਰਮਿੰਟ ਨੇ ਜੇ ਇਸ ਸਬੰਧ ਵਿਚ ਸੈਂਟਰ ਨੂੰ ਚੇਤਾਵਨੀ ਨਾ ਦਿਤੀ ਹੋਵੇ ਤਾਂ ਇਸ ਦਾ ਕਸੂਰ ਹੋ ਸਕਦਾ ਹੈ ਪਰ ਜਦ ਚੇਤਾਵਨੀ ਕੀਤੀ ਔਰ ਫੂਡਗਰੇਨਜ਼ ਦੀ ਟਰੇਡ ਨੂੰ ਆਪਣੇ ਹੱਥ ਵਿਚ ਲੈ ਕੇ ਕਾਮਯਾਬ ਵੀ ਕਰਕੇ ਵਿਖਾਇਆ ਪਰ ਮਗਰੋਂ ਮਜਬੂਰ ਹੋ ਕੇ ਇਸ ਨੂੰ ਬੰਦ ਕਰਨਾ ਪਿਆ ਤਾਂ ਕੀ ਇਹ ਦੁਖਦਾਈ ਗਲ ਨਹੀਂ ਕਿ ਇਕ ਚੀਜ਼ ਜਿਹੜੀ ਪੂਰੀ ਤਰ੍ਹਾਂ ਕਾਮਯਾਬ ਹੋ ਜਾਵੇ ਔਰ ਲੋਕਾਂ ਨੂੰ ਉਸ ਤੋਂ ਫਾਇਦਾ ਵੀ ਹੋ ਰਿਹਾ ਹੋਵੇ ਫੇਰ ਵੀ ਉਸ ਨੂੰ ਬੰਦ ਕਰਨ ਲਈ ਆਖਿਆ ਜਾਵੇ ?

ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ, ਡਿਪਟੀ ਸਪੀਕਰ ਸਾਹਿਬਾ, ਆਪਣੇ ਸਾਰੇ ਭਰਾਵਾਂ ਨੂੰ ਬੇਨਤੀ ਕਰਾਂਗਾ ਕਿ ਆਓ ਜੋ ਕੁਝ ਪੰਜਾਬ ਸਰਕਾਰ ਨੇ ਕੀਮਤਾਂ ਨੂੰ ਘਟਾਉਣ ਲਈ ਕੀਤਾ ਹੈ, ਜੋ ਕਦਮ ਇਸ ਨੇ ਇਸ ਪਾਸੇ ਵਲ ਉਠਾਏ ਹਨ ਉਨ੍ਹਾਂ ਦੀ ਸਰਾਹਨਾ ਕਰੀਏ ਔਰ ਇਸ ਮੁਸ਼ਕਲ ਵਕਤ ਵਿਚ ਇਸ ਦੀ ਮਦਦ ਕਰੀਏ। ਕਿਤਨੇ ਅਫਸੋਸ ਦੀ ਗੱਲ ਹੈ ਕਿ ਇਕ ਪਾਸੇ ਤਾਂ ਆਮ ਜਨਤਾ ਦੀ ਜ਼ਰੂਰਤ ਨੂੰ ਪੂਰਾ ਕਰਨ ਵਾਸਤੇ ਸਰਕਾਰ ਨੇ 7000 ਦੇ ਕਰੀਬ ਡਿਪੋ ਖੋਲ੍ਹੇ ਹਨ ਔਰ ਦੂਜੇ ਪਾਸੇ 17 ਰੁਪਏ ਮਣ ਲੈ ਕੇ 35 ਰੁਪਏ ਦੇ ਹਿਸਾਬ ਨਾਲ ਪਰਾਫੀਟੀਅਰਿੰਗ ਮੋਟਿਵ ਨਾਲ ਵਪਾਰੀ ਵੇਚ ਰਹੇ ਹਨ। ਇਹ ਬੜੀ ਦੁਖਦਾਈ ਹਾਲਤ ਹੈ।

ਇਸੇ ਤਰ੍ਹਾਂ ਪੋਲਟਰੀ ਦਾ ਸਿਲਸਿਲਾ ਹੈ। ਇਕ ਪਾਸੇ ਪੰਜਾਬ ਗੌਰਮਿੰਟ ਨੇ ਲੋਕਾਂ ਨੂੰ ਐਨਕਰੇਜ ਕੀਤਾ ਤਾਕਿ ਛੋਟੇ ਛੋਟੇ ਤਬਕੇ ਦੇ ਲੋਕ ਇਸ ਤੋਂ ਫਾਇਦਾ ਉਠਾ ਸਕਣ। ਲੇਕਿਨ ਵਪਾਰੀਆਂ ਨੇ ਇਸ ਵਿਚ ਵੀ ਰੁਕਾਵਟ ਪਾਣੀ ਸ਼ੁਰੂ ਕਰ ਦਿਤੀ। ਕਾਸਟ ਆਫ ਪ੍ਰੋਡਕਸ਼ਨ 15 ਨਵੇਂ ਪੈਸੇ ਪੈਂਦੀ ਹੈ ਮਗਰ ਉਨ੍ਹਾਂ ਨੇ ਇਸ ਨੂੰ ਫੇਲ੍ਹ ਕਰਨ ਲਈ ਭਾਅ 13 ਪੈਸੇ ਤਕ ਕਰ ਦਿਤਾ ਹੈ। ਇਸ ਹਾਲਤ ਵਿਚ ਖੁਦ ਹੀ ਅੰਦਾਜ਼ਾ ਲਗਾਉ ਕਿ ਕਿਸ ਤਰ੍ਹਾਂ ਇਸ ਪਾਸੇ ਪ੍ਰੋਡਕਸ਼ਨ ਵਧ ਸਕਦੀ ਹੈ। ਇਸ ਲਈ ਮੈਂ ਹੋਮ ਮਨਿਸਟਰ ਸਾਹਿਬ ਨੂੰ ਅਰਜ਼ ਕਰਦਾ ਹਾਂ ਕਿ

[ਕੈਪਟਨ ਰਤਨ ਸਿੰਘ]
ਤੁਸਾਂ ਜਿਹੜੇ ਵੀ ਕਦਮ ਇਸ ਤਰ੍ਹਾਂ ਦੀਆਂ ਐਕਟਿਵਿਟੀਜ਼ ਨੂੰ ਚੈਕ ਕਰਨ ਲਈ ਉਠਾਉਣੇ ਨੇ ਧੜੱਲੇਦਾਰੀ ਉਠਾਓ। ਇਨ੍ਹਾਂ ਟਰੇਟਰਜ਼ ਨੂੰ ਦਬਾਓ; ਇਹ ਜਿਹੜਾ ਐਂਟੀ-ਸੋਸ਼ਲ ਤਬਕਾ ਹੈ ਇਸ ਨੂੰ ਸਖਤੀ ਨਾਲ ਦਬਾਉ। ਕਾਨੂੰਨ ਦੇ ਜ਼ਰੀਏ ਇਨ੍ਹਾਂ ਨੂੰ ਸਿਧਿਆਂ ਕਰੋ। ਜਿਹੜੀ ਚੀਜ਼ ਦੀ ਕਾਨੂੰਨ ਇਜਾਜ਼ਤ ਨਹੀਂ ਦਿੰਦਾ—ਜਿਹੜੀ ਚੀਜ਼ ਕਾਨੂੰਨ ਵਿਚ ਨਹੀਂ ਦਿਤੀ, ਅਸੀਂ ਡੈਮੋਕਰੈਟਿਕ ਹਾਂ, ਉਹ ਤਾਕਤ ਸਾਡੇ ਕੋਲੋਂ ਮੰਗੋ। ਬਲਕਿ ਮੈਂ ਤਾਂ ਇਹ ਕਹਾਂਗਾ ਕਿ ਅਜਿਹੇ ਬੰਦਿਆਂ ਨੂੰ ਘਟ ਤੋਂ ਘਟ ਪੰਜ ਪੰਜ ਸਾਲ ਦੀ ਸਜ਼ਾ ਦੇਣੀ ਚਾਹੀਦੀ ਹੈ ਜੁਰਮਾਨੇ ਨਾਲ ਇਨ੍ਹਾਂ ਨੂੰ ਕੋਈ ਫਰਕ ਨਹੀਂ ਪੈਂਦਾ ਕਿਉਂਕਿ ਬਲੈਕ ਦਾ ਇਨ੍ਹਾਂ ਕੋਲ ਬਹੁਤ ਪੈਸਾ ਇਕਠਾ ਕੀਤਾ ਹੋਇਆ ਪਿਆ ਹੈ। ਇਸ ਤਰ੍ਹਾਂ ਦੀਆਂ ਪਾਵਰਜ਼ ਬੇਸ਼ਿਕ ਮਨਿਸਟਰ ਸਾਹਿਬ ਸਾਡੇ ਪਾਸੋਂ ਬਿਲ ਰਾਹੀਂ ਮੰਗਣ। ਮੈਂ ਆਸ ਕਰਦਾ ਹਾਂ ਕਿ ਹਾਊਸ ਬੜੀ ਖੁਸ਼ੀ ਨਾਲ ਉਨ੍ਹਾਂ ਦੀ ਇਸ ਮਾਮਲੇ ਵਿਚ ਮਦਦ ਕਰੇਗਾ।

**चौधरी नेत राम** (हिसार सदर) : आदरणीय डिप्टी स्पीकर साहिबा, वैसे तो मैं ने दो प्रस्ताव, एक काल अटेंशन और एक एडजार्नमैंट मोशन इसी विषय पर दी हुई थी और स्पीकर साहिब ने फरमाया था कि जब इस विषय पर बहस होगी तो मुझे टाइम दिया जायेगा। लेकिन मैं आप का बहुत धन्यवाद करता हूं कि आप ने मुझे बोलने का मौका दिया।

डिप्टी स्पीकर साहिबा, सर्दी की वजह से सारे पंजाब की फसलें तबाह हो गई लेकिन मैं अर्ज़ करूं कि जिला हिसार, रोहतक, गुड़गांव, करनाल, महेंद्रगढ़ और संगरूर वह जिले हैं जो कि पहले ही कहतजदा थे और आज तो सरकार खुद मान रही है कि वहां पर अनाज की किल्लत है। इस सूरत में जब कि पहले ही वहां पर कहत के से हालात हों और ऊपर से सर्दी ने और भी रही सही तबाही मचा दी हो तो आप अंदाज़ा लगायें कि वहां पर क्या हालत हो सकती है। जब कि सूबे के अन्दर ऐसी स्थिति कायम हो गई हो, अनाज की कमी हो गई हो तो लाज़मी तौर पर कीमतों ने और भी बढ़ना है, जिस से एक गरीब आदमी का गुज़र करना निहायत मुश्किल हो जायेगा। डिप्टी स्पीकर साहिबा, इन कीमतों के बढ़ने के और भी बहुत से कारण हैं। अगर सरकार सही ढंग से सोचे कि हम ने कीमतों को किसी सूरत में नहीं बढ़ने देना है और सही मायनों में कदम उठाए तो हालात पर निस्सन्देह काबू पाया जा सकता है। सरकार अगर ऐसे कदम उठाए कि जो इन्सान अपने हाथों से मेहनत करता है उसको ही उसकी मेहनत का फल मिले। निठल्ले, निकम्मे लोगों की जेबों में पैसा न जाए, जो मुनाफाखोर हैं उन के हाथों से साधन छीन ले और उन्हें उन लोगों को दे जो कि मिसाल के तौर पर अनाज पैदा करते हैं, कपड़ा बनाते हैं और दूसरी चीज़ों को पैदा करते हैं जिन से ज़िंदगी कायम रहती है, जो मेहनत करता है उसे ही अपने मेहनत का मुनाफा मिले तो मैं यकीन से साथ, कह सकता हूं कि यह मसला हमेशा के लिये हल हो सकता है और यह सरकार भी समाजवाद के कुछ नजदीक आ सकती है।

लेकिन, डिप्टी स्पीकर साहिबा, इस सरकार के दूसरे ही रास्ते हैं। देखिये, आवडी में जो कांग्रेस की मीटिंग हुई थी उस में सोशलिस्टिक पैटर्न का नारा लगाया गया था। उसका क्या असर हुआ? गन्दम का भाव उन दिनों 32 रुपये हो गया। यह भाव पंजाब भर में हुआ जो कि भारतवर्ष में अनाज का ज़खीरा कहलाता है। यू० पी० में 50 रुपये मन गेहूं बिक रहा है अब जब कि भुवनेश्वर में इस पार्टी ने यह नारा दिया कि देश में समाजवाद के आधार पर डैमोक्रेसी का कायम करना है। पंजाब में आज जो हालत है वह आप के सामने है, किस

कदर भाव बढ़े हुए हैं यह कहने की, इस को दुहराने की जरूरत नहीं। जब समाजवाद का अभी नारा ही दिया है तो यह हालत पैदा हो गई है तो खुदा ही जाने कि जब असल में समाजवाद आएगा तो उस वक्त देश की क्या क्या हालतें होंगी और लोगों की क्या दशा होगी। ऐसे समाजवाद में यह पता नहीं यह लोगों को बिल्कुल ही तबाहोबर्बाद कर देंगे। असल बात क्या है? दर असल बात यह है कि यह गल्त ढंग से सोचते हैं। अभी अभी मैम्बर साहिब बोल रहे थे, उन्होंने कहा कि अखबारें गल्त प्रापेगंडा करती हैं। मैं कहता हूं कि वह खुद नहीं करतीं बल्कि उन से गल्त प्रापेगंडा करवाया जाता है। अगर कोई अखबार सही खबर निकालना चाहे तो उस के नुमाइन्दों को खरीद लिया जाता है और अगर वह खरीदा न जा सके तो फिर कानून के द्वारा या किसी और तरीके से दबाव डालकर उसे मजबूर किया जाता है कि वह गल्त खबरें दे। कितने दुख की बात है कि जब किसान के खेत में अनाज पैदा होता है तो यही अखबारें शोर मचाती हैं और सरकार के कहने पर शोर मचाती हैं कि अनाज के भाव बढ़े हुए हैं, मजदूर मर रहे हैं, मुलाजिम तबका मर रहा है और फिर सरकार उस शोर के बहाने से अनाज पर कंट्रोल करती है जोकि सस्ते दामों पर बिकता है। यह अनाज उस वक्त कौन खरीदता है? वही लोग जो कि सरकार के चहेते हैं इस सरकार के भाई बन्धु हैं पूंजीपति और मुनाफाखोर हैं जो कि इस सरकार की इलैक्शन के दिनों में लाखों रुपयों की मदद करते हैं। उन लोगों को ही फायदा पहुंचाने के लिये यह सब कुछ किया जाता है। तो इस प्रकार के आडम्बर रचे जाते हैं। अगर सरकार इमानदारी के साथ कदम उठाए, जो मेहनत करता है उसको अपनी मेहनत का हक मिले तो किसी भी सूरत में भाव नहीं बढ़ेंगे। पहले तो सस्ती कीमत पर अनाज को खरीद लिया जाता है और बाद में यही मुनाफाखोर उसे दुगने और इस से भी ज्यादा भाव पर बेचते हैं और इस तरह से अपनी तजोरियों को भरते हैं।

डिप्टी स्पीकर साहिबा, अगर आप कपड़े को लें तो मैं यह अर्ज करूंगा कि यह जो कपड़ा है इस की सही कीमत तीन आने गज से किसी तरह भी ज्यादा नहीं हो सकती। अगर रूई की कीमत किसान को वज़न के हिसाब से मिले और मिल में जो मजदूर धागा तैयार करता है, कपड़ा तैयार करता है अगर उस को जो मजदूरी मिलती है वह भी उस कीमत में डालें तो वह तीन आने गज से ज्यादा नहीं आयेगी। लेकिन, डिप्टी स्पीकर साहिबा, होता क्या है? तीन आने गज वाला कपड़ा हम जैसे लोगों को, मेहनतकश लोगों को सवा-सवा, डेढ़-डेढ़ रुपया गज मिलता है। इस से कम नहीं मिलता बलकि ज्यादा कीमत पर ही मिलता है। तो यह पैसा किन की जेबों में जाता है? यह पैसा उन लोगों की जेबों में जाता है जो मुनाफाखोर हैं। अगर इस मुनाफाखोरी को सरकार ईमानदारी के साथ रोके तो कीमतें कभी भी नहीं बढ़ सकतीं।

इसी तरह अनाज की बात है। अनाज के मुनाफे पर रोकथाम लगाई जाये। जो आदमी मेहनत करके अनाज पैदा करता है उसको उसका ठीक फल न मिले तो फिर अनाज की कीमतें इस तरह से नहीं बढ़ेंगी तो और क्या होगा? दर असल सरकार ने उन व्यापारियों के साथ, मुनाफाखोरों के साथ नापाक गठजोड़ किया हुआ है और आज अनाज का सारा ज़खीरा इन के पास है। वह मनमानी कीमतें ले रहे हैं। आज जिन लोगों के पास अनाज नहीं है

[चौधरी नेत राम]

वह कौन हैं ? वह किसान हैं, मजदूर हैं, मेहनतकश तबका है। आज किसान के घर में खाने के लिये भी अनाज नहीं और अनाज का भंडार उस पूंजीपति के घर में है जिस को यह भी पता नहीं कि गेहूं का पौदा होता है या बेल, जिस को यह भी नहीं पता कि चने का दरख्त होता है, बेल होती है या पौदा, जिस को यह भी नहीं पता कि कौन सी फसल किस मौसम में होती है। लेकिन कितने अफसोस की बात है कि जो किसान दिन रात मेहनत करके इस अनाज को पैदा करता है उस के घर में खाने के लिये दो दाने भी नहीं हैं और उसके उलट पूंजीपतियों और मुनाफाखोरों के घर इसी अनाज की बदौलत तजोरियां भर रही हैं।

**उपाध्यक्षा :** चौधरी साहिब, उन को यह भी बतायें कि किस ढंग से पैदावार दुगनी हो सकती है। (The hon. member should give suggestions as to how to double the production.)

**चौधरी नेत राम :** मैं तो यह कहना चाहता हूं कि अगर इन्होंने इन सारी चीज़ों की कीमतों को बढ़ने से रोकना है तो पहले किसान की हालत को सुधारना होगा और बेदखलियों को रोकना होगा और जो सरप्लस ज़मीनों का धंधा चल रहा है उन का ठीक ढंक से निपटारा करना होगा। इस वक्त मालिक जमीन के हाथ में तो इन्होंने डण्डा पकड़ा रखा है कि वह मुज़ारे को उस डण्डे से पीट कर निकाल दे। मुज़ारे बेचारे को जब सदा यह डर बना रहता है कि उसे मालिक ज़मीन निकाल देगा तो वह पूरी मेहनत किस तरह कर सकता है। फिर उन को ठीक ढंग से नहरी पानी नहीं मिलता। अगर सरकार अपनी यह पालिसी बना ले कि जो ज़मीन है वह उसी की होगी जो उसको बोता है और इस के लिये यह कोई कानून भी बना ले तो पैदावार बहुत बढ़ सकती है। जब मुज़ारा समझेगा कि जो ज़मीन वह बो रहा है वह उसी की है तो कुदरती तौर पर वह उस में दिल लगा कर मेहनत करेगा। खावन्द जो होता है वह ज़ेवर हमेशा अपनी औरत को ही बनवा कर देता है और बटावनी को कभी नहीं बनवा कर देता क्योंकि वह समझता है कि उस के साथ तो उनके ताल्लुकात कुछ दिनों के हैं असली औरत तो उसकी अपनी बीवी है। इसी तरह मुजारा जितनी मेहनत अपनी ज़मीन में करता है उतनी मेहनत वह मालिक की ज़मीन में नहीं कर सकता क्योंकि मुज़ारे की अपनी ज़मीन होती नहीं इस लिये वह पूरी मेहनत करता नहीं और इस तरह से पैदावार बढ़ नहीं पाती जिसका नतीजा यह होता है कि एक तो देश का नुक्सान होता है दूसरा मुज़ारा भूखा मरता है। इस के अलावा पानी नहरों से ठीक ढंग से दिया जाये और अगर ज्यादा सरदी से या खुश्की की वजह से किसान की फसलें पूरी न हों तो सरकार उसे मुआवज़े की शकल में माली इमदाद दे। इस तरह से किसान को उत्साह मिले गा और आगे के लिये वह और ज्यादा मेहनत करेगा। इस तरह से हमारी पैदावार बढ़ सकेगी।

इस के अलावा मैं सदन को बताना चाहता हूं कि अनाज की कीमतें बढ़ने के कारण क्या हैं। इस का एक कारण तो यह है कि यहां स्मगलिंग होती है, दूसरे देशों से सोना यहां आता है और यहां की करंसी बाहर दूसरे मुल्कों को जाती है और फिर वह यहां से चीजें खरीदते हैं जिस से यहां उन चीज़ों की कमी हो जाती है। इसी वजह से सरकार को दस रुपये का नोट चालू करना पड़ गया था और पिछले दिनों में कोयले का कहत पड़ गया था। कभी यहां कोयले का कहत पड़ जाता है और कभी यहां चीनी का कहत पड़ जाता है और कभी अनाज का कहत पड़ जाता है। और हर बार सरकार को दस रुपये के नए नोट जारी करने पड़ते हैं। इस तरह से सरकार को

तीन दफा यह दस रुपये के नए नोट चालू करने पड़े हैं और कीमतें बढ़ती गई हैं और इस सारे नुक्सान की जो जिम्मेबार है वह है कांग्रेस सरकार और उसके बड़े-बड़े अफसर। जो अपनी बड़ी बड़ी कारों में सोना और दूसरी चीजें स्मगल करते हैं और मेरे जैसे टटपूंजिए स्मगलिंग थोड़े ही कर सकते हैं। यह तो यह बड़े 2 आदमी हैं जो बड़ी बड़ी कारें रखते हैं जो स्मगलिंग करते हैं। जो गरीब आदमी है जो दो सेर चावल या दो सेर गुड़ लेकर राजस्थान को जाने की कोशिश करता है वह पकड़ा जाता है। गरीब आदमी तो स्मगलिंग कर ही नहीं सकता और करने की कोशिश करता है तो पकड़ा जाता है। आप आंकड़े निकलवा कर देख लें जितने स्मगलिंग करते हुए पकड़े गए होंगे उन मे से ज्यादातर गरीब आदमी होंगे अमीर बहुत कम पकड़े गये होंगे। ज्यादातर गठड़ी में ले जाने वाले पकड़े जाते हैं लेकिन किसी ट्रक वाले को या किसी कार वाले को नहीं पकड़ा गया। शायद एक आध को पकड़ लिया हो और वह भी नाम के तौर पर। इसी स्मगलिंग की वजह से चीज़ों की कीमतें बढ़ रही हैं। डिप्टी स्पीकर साहिबा, मैं समझता हूं कि यह सारी चीजें सरकार के अपने बस में हैं। अगर सरकार चाहे तो पैदावार बढ़ सकती है और अगर न चाहे तो नहीं बढ़ सकती, इसी तरह से यह अगर कीमतों में रोकथाम करना चाहें तो कर सकती है और न चाहे तो यह नहीं रुक सकतीं। जो कीमतें इतनी बढ़ गई हैं इस में सारा दोष सरकार का है। यह जो हमारे वज़ीर हैं यह ठीक ढंग से लोगों की रहनुमाई नहीं कर रहे। पहले जो रहनुमा हुआ करते थे अगर उन में से किसी का लड़का कोई गलत बात करता था तो वह उस को डांट देता था और उस को बड़ी से बड़ी सज़ा देने को तैयार हो जाता था। लेकिन अब यह चीज़ नहीं की जा रही। अब जो हमारे रहनुमा हैं उन के सामने हम रोज़ उनके लड़कों की बुराइयां लाते रहते हैं लेकिन वह कुछ नहीं करते। अगर बड़े आदमी बुरे होंगे तो लाज़मी है कि उन की देखा देखी बाकी भी वैसा करना शुरू कर देंगे। इस लिए मैं उन से प्रार्थना करूंगा कि हमारे रहनुमाओं को त्याग और तपस्या का जीवन बिताना चाहिये। धन कमा कर लोगों को गलत रास्ते पर न डाला करें। वे लोगों को स्मगलिंग का, भ्रष्टाचार का, और रिश्वतस्तानी का सबक न दें।

इतना कह कर मैं, डिप्टी स्पीकर साहिबा आप का धन्यवाद करता हूं जो आप ने मुझे समय दिया है।

**ਸਰਦਾਰ ਗੁਰਨਾਮ ਸਿੰਘ** (ਰਾਏਕੋਟ): ਡਿਪਟੀ ਸਪੀਕਰ ਸਾਹਿਬਾ, ਪੇਸ਼ਤਰ ਇਸ ਦੇ ਕਿ ਮੈਂ ਇਸ ਮਸਲੇ ਤੇ ਕੁਝ ਕਹਾਂ, ਮੈਂ ਕੈਪਟਨ ਰਤਨ ਸਿੰਘ ਨੂੰ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ ਜੋ ਉਨ੍ਹਾਂ ਨੇ ਕੁਝ ਹੌਸਲਾ ਕੀਤਾ ਹੈ। ਟਰੇਜ਼ਰੀ ਬੈਂਚਾਂ ਤੋਂ ਹੁੰਦੇ ਹੋਏ ਵੀ ਉਨ੍ਹਾਂ ਕੁਝ ਚੰਗੀਆਂ ਗੱਲਾਂ ਕਹੀਆਂ ਨੇ, ਕੁਝ ਉਨ੍ਹਾਂ ਦੇ ਮਨ ਵਿਚ ਸੀ ਜਿਹੜਾ ਉਹ ਕਹਿ ਨਹੀਂ ਸਕੇ, ਕਿਉਂਕਿ ਪਾਰਟੀ ਦੇ ਡਰ ਤੋਂ ਥੋੜਾ ਥੋੜਾ ਬਾਹਰ ਲਿਆਂਦੇ ਸੀ ਲੇਕਿਨ ਫਿਰ ਵਾਪਸ ਲੈਂ ਜਾਂਦੇ ਸੀ। ਹਰ ਸੂਰਤ ਵਿਚ ਉਹ ਮੁਬਾਰਕਬਾਦ ਦੇ ਮੁਸਤਹਿਕ ਹਨ ਕਿਉਂਕਿ ਉਨ੍ਹਾਂ ਕੁਝ ਚੰਗੀਆਂ ਗਲਾਂ ਕਹੀਆਂ ਹਨ।

ਡਿਪਟੀ ਸਪੀਕਰ ਸਾਹਿਬਾ, ਮੇਰਾ ਅਜ ਕੁਝ ਬੋਲਣ ਦਾ ਇਰਾਦਾ ਨਹੀਂ ਸੀ ਲੇਕਿਨ ਜਦੋਂ ਇਹ ਇਕ ਖੂਬਸੂਰਤ ਬਿਆਨ, ਖੂਬਸੂਰਤ ਕਾਗਜ਼ ਤੇ ਲਿਖਿਆ ਹੋਇਆ ਦੇਖਿਆ ਤਾਂ ਮੈਂ ਸਮਝਿਆ ਕਿ ਮੇਰੇ ਫਰਜ਼ ਦੀ ਅਦਾਇਗੀ ਨਹੀਂ ਹੋਵੇਗੀ ਜੇ ਮੈਂ ਇਸ ਬਾਰੇ ਕੁਝ ਨਾ ਕਹਾਂ। ਆਨਰੇਬਲ

[ਸਰਦਾਰ ਗੁਰਨਾਮ ਸਿੰਘ]

ਹੋਮ ਮਨਿਸਟਰ ਸਾਹਿਬ ਨੇ ਕੁਝ ਅੰਕੜੇ ਦਿਤੇ ਨੇ, ਕੁਝ ਫਿਗਰਜ਼ ਦਿਤੀਆਂ ਨੇ, ਔਰ ਕੁਝ ਵਜੂਹਾਤ ਦਸੀਆਂ ਨੇ, ਪਰਾਈਸਿਜ਼ ਦੇ ਵਧਣ ਦੀਆਂ ਔਰ ਕੁਝ ਕਦਮ ਦਸੇ ਨੇ ਜਿਹੜੇ ਇਨ੍ਹਾਂ ਪਰਾਈਸਿਜ਼ ਨੂੰ ਰੋਕਣ ਵਿਚ ਸਰਕਾਰ ਨੇ ਉਠਾਏ ਨੇ। ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜੋ ਗਲਾਂ ਇਸ ਕਾਗਜ਼ ਵਿਚ ਲਿਖੀਆਂ ਗਈਆਂ ਨੇ ਉਹ ਤਾਂ ਵਜ੍ਹਾ ਹੀ ਨਹੀਂ ਪਰਾਈਸਿਜ਼ ਦੇ ਰਾਈਜ਼ ਹੋਣ ਦੀ। ਇਸ ਦੀਆਂ ਵਜੂਹਾਤ ਹੋਰ ਨੇ ਔਰ ਉਹ ਹੈ ਉਹ ਸਲੋਗਨ ਜਿਹੜਾ ਇਸ ਸਰਕਾਰੀ ਪਾਰਟੀ ਨੇ ਦੇਸ਼ ਨੂੰ ਆਜ਼ਾਦ ਕਰਾਉਣ ਵਾਸਤੇ ਲਗਾਇਆ ਸੀ, ਜਿਹੜਾ ਸਲੋਗਨ ਇਨ੍ਹਾਂ ਫਾਰੇਨਰਜ਼ ਨੂੰ ਦੇਸ਼ ਵਿਚੋਂ ਕਢਣ ਵਾਸਤੇ ਲਗਾਇਆ ਕਿ ਲੈਂਡ ਟੂ ਦੀ ਟਿਲਰ ਹੋਣੀ ਚਾਹੀਦੀ ਹੈ, ਉਹੀ ਸਲੋਗਨ ਇਨ੍ਹਾਂ ਦੇਸ਼ ਆਜ਼ਾਦ ਹੋਣ ਤੋਂ ਬਾਅਦ ਵੀ ਲਗਾਂਦੇ ਆ ਰਹੇ ਹਨ ਤਾਕਿ ਇਸ ਪਾਲਿਸੀ ਨਾਲ ਇਹ ਲੋਕਾਂ ਦੀਆਂ ਵੋਟਾਂ ਹਾਸਲ ਕਰ ਲੈਣ। ਇਨ੍ਹਾਂ ਦੀ ਇਸ ਪਾਲਿਸੀ ਨੇ ਮੁਲਕ ਨੂੰ ਤਬਾਹ ਕਰ ਦਿੱਤਾ ਹੈ। ਕੁਝ ਸਾਹਿਬਾਂ ਨੇ ਇਥੋਂ ਤਕ ਕਹਿ ਦਿੱਤਾ ਹੈ ਕਿ ਇਸ ਤਰ੍ਹਾਂ ਸੂਬੇ ਦੀ ਪ੍ਰੋਡਕਸ਼ਨ ਦੁਗਣੀ ਹੋ ਜਾਏਗੀ। ਇਹ ਇਕ ਲੰਬਾ ਚੌੜਾ ਮਜ਼ਮੂਨ ਹੈ ਔਰ ਮੈਂ ਇਸ਼ ਬਾਰੇ ਬਜਟ ਡਿਸਕਸ਼ਨ ਵੇਲੇ ਕੁਝ ਕਹਾਂਗਾ। ਅਸਲੀਅਤ ਇਹ ਹੈ ਕਿ ਗੌਰਮਿੰਟ ਇਸ ਬਾਤ ਦੀ ਤਰਫ ਗਈ ਹੈ ਕਿ ਪੈਦਾਵਾਰ ਕਿਉਂ ਘਟ ਹੁੰਦੀ ਹੈ। ਅਗਰ ਗਈ ਹੈ ਤਾਂ ਦਸਿਆ ਨਹੀਂ ਔਰ ਇਸ ਨੇ ਉਹ ਵਜੂਹਾਤ ਦੱਸੀਆਂ ਨਹੀਂ ਔਰ ਨਾ ਹੀ ਇਨ੍ਹਾਂ ਨੂੰ ਦੂਰ ਕੀਤਾ ਹੈ। ਸਵਾਲ ਇਹ ਹੈ ਕਿ ਕਾਂਗਰਸ ਪਾਰਟੀ ਨੇ ਇਹ ਨਾਰਾ ਬੁਲੰਦ ਕੀਤਾ ਹੈ ਕਿ ਜ਼ਮੀਨ ਹਰ ਇਕ ਟਿਲਰ ਨੂੰ ਦਿੱਤੀ ਜਾਵੇਗੀ ਔਰ ਇਸ ਸਲੋਗਨ ਦੀ ਪੂਰਤੀ ਦੇ ਪਿਛੇ ਇਨ੍ਹਾਂ ਐਗਰੇਰੀਅਨ ਰੀਫਾਰਮਜ਼ ਲਿਆਂਦੇ ਜਿਹੜੇ ਇਨ੍ਹਾਂ ਰੀਫਾਰਮਜ਼ ਕੀਤੇ ਉਹ ਰੀਫਾਰਮਜ਼ ਲਿਆਣ ਵਾਲਾ ਜਿਸ ਦਾ ਸਭ ਤੋਂ ਅਹਿਮ ਅਸਰ ਸੀ ਉਹ ਪਰਾਈਮ ਮਨਿਸਟਰ ਸੀ ਔਰ ਉਸ ਪਰਾਈਮ ਮਨਿਸਟਰ ਨੇ ਇਕ ਦਫਾ ਆਪਣੀ ਇਸ ਪਬਲਿਕ ਸਪੀਚ ਵਿਚ ਕਿਹਾ ਸੀ ਕਿ ਉਹ ਖੇਤੀ-ਬਾੜੀ ਬਾਰੇ ਕੁਝ ਨਹੀਂ ਜਾਣਦੇ ਮਗਰ ਅਸਰ ਸਭ ਤੋਂ ਜ਼ਿਆਦਾ ਜ਼ਮੀਨ ਦੀਆਂ ਰੀਫਾਰਮਜ਼ ਤੇ ਉਨ੍ਹਾਂ ਦਾ ਹੀ ਮੁਲਕ ਤੇ ਪਿਆ। ਦਰ-ਅਸਲ, ਡਿਪਟੀ ਸਪੀਕਰ ਸਾਹਿਬਾ, ਪੈਦਾਵਾਰ ਦਾ ਘਟ ਹੋਣ ਦਾ ਸਭ ਤੋਂ ਵਡਾ ਕਾਰਨ ਇਨ੍ਹਾਂ ਦਾ ਜ਼ਮੀਨ ਦੀ ਹੋਲਡਿੰਗ ਤੇ ਸੀਲਿੰਗ ਲਗਾਉਣਾ ਹੈ। ਹੁਣੇ ਕੈਪਟਨ ਰਤਨ ਸਿੰਘ ਨੇ ਮੈਕੇਨਾਈਜ਼ਡ ਫਾਰਮ ਦੀਆਂ ਗੱਲਾਂ ਕੀਤੀਆਂ। ਮੈਂ ਪੁਛਦਾ ਹਾਂ ਕਿ ਤੁਸੀਂ ਲਿਮਟਿਡ ਅਨਇਕਨਾਮਿਕ ਹੋਲਡਿੰਗ ਤੋਂ ਕਿਸ ਤਰ੍ਹਾਂ ਵਧ ਪੈਦਾਵਾਰ ਕਰ ਸਕਦੇ ਹੋ। ਇਕ ਅਨਇਕਨਾਮਿਕ ਹੋਲਡਿੰਗ ਐਵਰੇਜ ਫੈਮਿਲੀ ਦੀ, ਜਿਸ ਵਿਚ 5 ਜਾਂ 6 ਮੈਂਬਰ ਹੁੰਦੇ ਹਨ, ਸੀਲਿੰਗ ਇਨ੍ਹਾਂ 30 ਸਟੈਂਡਰਡ ਏਕੜ ਮੁਕਰਰ ਕੀਤੀ ਹੈ। ਗੌਰਮਿੰਟ ਦੇ ਆਪਣੇ ਬਿਆਨ ਮੁਤਾਬਿਕ ਇਸ ਹੋਲਡਿੰਗ ਤੋਂ ਸਾਲਾਨਾ ਆਮਦਨੀ 3,600 ਰੁਪਏ ਹੁੰਦੀ ਹੈ। ਤਾਂ ਜਿਥੇ ਇਕ ਫੈਮਿਲੀ 5—6 ਬੰਦਿਆਂ ਦੀ ਹੋਵੇ ਅਤੇ 30 ਸਟੈਂਡਰਡ ਏਕੜ ਉਨ੍ਹਾਂ ਦੀ ਜ਼ਮੀਨ ਹੋਵੇ, ਉਹ ਮਾਰਕਿਟ ਵਿਚ ਕੀ ਲਿਆ ਸਕਦੇ ਹਨ? ਫਿਰ 30 ਸਟੈਂ-ਡਰਡ ਏਕੜ ਵਾਲੇ ਹੀ ਕਿੰਨੇ ਨੇ। ਇਨ੍ਹਾਂ ਸਾਨੂੰ ਇਕ ਕਿਤਾਬ ਦਿਤੀ ਸੀ 'ਪੰਜਾਬ ਆਨ ਦੀ ਮਾਰਚ' ਉਸ ਵਿਚ ਦਰਜ ਹੈ ਕਿ $4\frac{1}{2}$ ਲਖ ਏਕੜ ਜ਼ਮੀਨ ਸਰਪਲਸ ਹੋਈ ਹੈ ਅਤੇ ਇਸ ਤੇ 2 ਲਖ ਮੁਜ਼ਾਰੇ ਵਸਾਉਣੇ ਹਨ। ਹੁਣ ਹਿਸਾਬ ਲਾ ਕੇ ਵੇਖ ਲਉ ਕਿ ਇਕ ਆਦਮੀ ਨੂੰ ਦੋ ਏਕੜ ਜ਼ਮੀਨ ਮਿਲਦੀ ਹੈ। ਤਾਂ ਮੈਂ ਅਦਬ ਨਾਲ ਪੁਛਦਾ ਹਾਂ ਕਿ ਜਿਸ ਮੁਜ਼ਾਰੇ ਨੂੰ ਦੋ ਏਕੜ ਜ਼ਮੀਨ ਦੇਵੋਗੇ ਉਸ ਤੋਂ ਕਿੰਨੀ ਕੁ ਉਮੀਦ ਕਰਦੇ ਹੋ ਕਿ ਉਹ ਕਣਕ ਮਾਰਕਿਟ ਵਿਚ ਜਾ ਕੇ ਵੇਚੇ। ਮੈਂ ਇਸ ਸੀਲਿੰਗ ਦੀ ਰੀਫਾਰਮ ਨੂੰ ਜਾਂ ਦੋ ਦੋ ਏਕੜ ਜ਼ਮੀਨ ਦੀ ਵੰਡ ਨੂੰ ਸਰਕਾਰ ਵਲੋਂ ਲੋਕਾਂ ਵਿਚ ਬਹੁਤ ਭਾਰੀ ਭੁਖ ਦੀ ਵੰਡ ਸਮਝਦਾ ਹਾਂ। ਪੈਦਾਵਾਰ ਦੀ ਕਮੀ ਦਾ ਜੋ ਰੂਟ ਕਾਜ਼ ਹੈ ਸਰਕਾਰ ਉਸ ਪਾਸੇ ਵਲ ਤੁਰਦੀ ਹੀ ਨਹੀਂ ਬਲਕਿ ਤੁਰ ਸਕਦੀ ਹੀ ਨਹੀਂ ਕਿਉਂਕਿ ਪਾਲਸੀ ਇਸ ਬਾਰੇ ਉਪਰ

ਦੀ ਸਰਕਾਰ ਦੀ ਹੈ ਅਤੇ ਇਸ ਸਰਕਾਰ ਪਾਸ ਇਹ ਕਹਿਣ ਦਾ ਹੌਂਸਲਾ ਨਹੀਂ ਕਿ ਇਹ ਪਾਲਸੀ ਗਲਤ ਹੈ । ਮੈਂ ਸਰਦਾਰ ਰਘਬੀਰ ਸਿੰਘ, ਚੀਫ ਮਨਿਸਟਰ, ਪੈਪਸੂ ਦੀ ਤਾਰੀਫ ਕਰਦਾ ਹਾਂ ਕਿ ਉਪਰੋਂ ਜ਼ੋਰ ਪੈਣ ਦੇ ਬਾਵਜੂਦ ਉਨ੍ਹਾਂ ਆਪਣੀ ਜ਼ਿੰਦਗੀ ਵਿਚ ਪੈਪਸੂ ਵਿਚ ਇਹ ਗੁਰਬਤ ਦੀ ਵੰਡ ਵਾਲੀ ਰਿਫਾਰਮ ਨਹੀਂ ਆਉਣ ਦਿਤੀ। ਮੈਨੂੰ ਇਹ ਦਸਣ 2, 3 ਜਾਂ 4 ਏਕੜ ਵਾਲੇ ਕਲਟੀਵੇਟਰ ਤੋਂ ਇਹ ਕਿਸ ਤਰ੍ਹਾਂ ਉਮੀਦ ਰਖਦੇ ਹਨ ਕਿ ਉਹ ਆਪਣੀ ਪ੍ਰੋਡਿਊਸ ਮੰਡੀ ਵਿਚ ਵੇਚ ਸਕੇ। ਦਰ ਅਸਲ ਇਹ ਪਾਲਸੀ ਹੀ ਫੇਲ੍ਹ ਹੋ ਚੁਕੀ ਹੈ ਅਤੇ ਇਹ ਇਥੇ ਫੇਲ੍ਹ ਨਹੀਂ ਹੋਈ ਕਿਉਂਕਿ ਇਥੇ ਤਾਂ ਇਹ ਲਾਗੂ ਹੀ ਨਹੀਂ ਕਰ ਸਕੇ ਬਲਕਿ ਬਾਹਰਲੇ ਮੁਲਕਾਂ ਰੂਸ ਅਤੇ ਚੀਨ ਵਿਚ ਫੇਲ ਹੋਈ ਹੈ। ਇਹ ਆਪਣੇ ਆਪ ਨੂੰ ਬਹੁਤ ਹੁਸ਼ਿਆਰ ਸਮਝਦੇ ਹਨ। ਕੋਆਪਰੇਟਿਵ ਫਾਰਮਿੰਗ ਸਾਰੀ ਦੁਨੀਆਂ ਵਿਚ ਫੇਲ੍ਹ ਰਹੀ ਹੈ। ਫਿਰ ਇਥੇ ਜੁਆਇੰਟ ਫੈਮਿਲੀ ਹੁੰਦੀ ਸੀ ਜਿਸ ਵਿਚ ਖੂਨ ਦੀ ਟਾਈ ਸੀ, ਰਿਸ਼ਤਾ ਸੀ। ਉਸ ਨੂੰ ਖਤਮ ਕਰ ਦਿੱਤਾ ਅਤੇ ਹੁਣ ਸਟ੍ਰੇਂ-ਜਰਜ਼ ਵਿਚ ਜੁਆਇੰਟ ਫਾਰਮਿੰਗ ਚਲਾਉਣਾ ਚਾਹੁੰਦੇ ਹਨ, ਤਾਂ ਜੋ ਇਸ ਨਾਲ ਮੁਲਕ ਦੀ ਪੈਦਾ-ਵਾਰ ਵਧਾ ਸਕਣ। ਇਹ ਮੁਮਕਿਨ ਨਹੀਂ। ਫਿਰ ਪੈਦਾਵਾਰ ਵਧਾਉਣ ਲਈ ਇਕ ਇਕਨਾਮਿਕ ਹੋਲਡਿੰਗ ਹੋਣੀ ਜ਼ਰੂਰੀ ਹੈ, ਫਰਟੀਲਾਈਜ਼ਰਜ਼ ਮੁਫਤ ਜਾਂ ਸਸਤੇ ਹੋਣ, ਚੀਪ ਕਰੈਡਿਟ, ਸਸਤੀ ਇਰੀ-ਗੇਸ਼ਨ ਬਿਜਲੀ ਮੁਫਤ ਅਤੇ ਲੈਂਡ ਤੇ ਭਾਰ ਪਾਉਣ ਵਾਲਾ ਟੈਕਸੇਸ਼ਨ ਨਾ ਹੋਵੇ। ਅਜ ਤਾਂ ਪੈਦਾ-ਵਾਰ ਕਰਨ ਲਈ ਕੋਈ ਇਨਸੈਂਟਿਵ ਹੀ ਨਹੀਂ ਹੈ। ਲੈਂਡ ਰੈਵੇਨਿਊ ਵੀ ਟੈਕਸੇਸ਼ਨ ਦੇ ਤਰੀਕੇ ਨਾਲ ਕਿਉਂ ਨਹੀਂ ਲਾਇਆ ਜਾਂਦਾ ? 3600 ਰੁਪਏ ਆਮਦਨੀ ਵਾਲੇ ਤੇ ਟੈਕਸ ਨਹੀਂ ਹੁੰਦਾ ਤਾਂ ਫਿਰ 30 ਏਕੜ ਵਾਲਾ ਜਿਸ ਨੂੰ ਤੁਸੀਂ ਕਹਿੰਦੇ ਹੋ 3600 ਰੁਪਏ ਸਾਲਾਨਾ ਆਮਦਨੀ ਹੈ, ਉਸ ਤੇ ਕਿਉਂ ਇਤਨੇ ਟੈਕਸ ਲਾਏ ਹੋਏ ਹਨ ? ਦਰਜਨਾਂ ਸੈਸ ਲਾਏ ਹੋਏ ਹਨ । ਇਹ ਜ਼ਿਮੀਂਦਾਰ ਨੂੰ ਕਰੱਸ਼ ਕਰ ਰਹੇ ਹਨ। ਇਸ ਕਰਕੇ ਸਾਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਰੂਟ ਕਾਜ਼ ਵਲ ਤੁਸੀਂ ਜਾਂਦੇ ਹੀ ਨਹੀਂ ਤਾਂ ਇਥੇ ਪੈਦਾਵਾਰ ਵਧੇ ਕਿਵੇਂ। ਪੰਡਤ ਜੀ ਨੇ ਰੀਜ਼ਨ ਦਿਤਾ ਕਿ ਅਸੀਂ ਤਾਂ ਕਿਹਾ ਸੀ ਪਰ ਸੈਂਟਰ ਨੇ ਸਾਡੀ ਗਲ ਮੰਨੀ ਨਹੀਂ ਕਿ ਇਥੋਂ ਸਾਡੀ ਕਣਕ ਐਕਸਪੋਰਟ ਨਾ ਹੋਵੇ। ਮੈਂ ਸਮਝਦਾ ਹਾਂ ਕਿ ਅਗਰ ਕੋਈ ਦਿਆਨਤਦਾਰ ਸਰਕਾਰ ਹੁੰਦੀ, ਜਿਸ ਨੂੰ ਕੋਈ ਡਰ ਨਾ ਹੁੰਦਾ ਤਾਂ ਉਹ ਜ਼ਰੂਰ ਇਹ ਪੁਜ਼ੀਸ਼ਨ ਲੈਂਦੀ ਕਿ ਸਾਡੇ ਸੂਬੇ ਤੋਂ ਅਨਾਜ ਚੂੰਕਿ ਬਾਹਰ ਭੇਜਣ ਜੋਗਾ ਨਹੀਂ ਹੈ ਇਸ ਲਈ ਬਾਹਰ ਨਹੀਂ ਭੇਜਿਆ ਜਾਵੇਗਾ। ਬਾਹਰੋਂ ਆਈ ਹੋਈ ਕਣਕ ਦੂਜੇ ਸੂਬਿਆਂ ਨੂੰ ਦਿੱਤੀ ਜਾਵੇ। ਇਥੇ ਬੜੀਆਂ ਅਜੀਬ ਅਜੀਬ ਗਲਾਂ ਹੁੰਦੀਆਂ ਹਨ। ਇਥੇ ਦੀ ਮਿਲ ਵਿਚ ਬਣੀ ਚੀਨੀ ਦੂਜੇ ਸੂਬਿਆਂ ਵਿੱਚ ਅਤੇ ਬਾਹਰ ਦੀਆਂ ਮਿਲਾਂ ਵਿਚ ਬਣੀ ਚੀਨੀ ਇਥੇ ਭੇਜੀ ਜਾਂਦੀ ਹੈ। ਇਕ ਅਜਿਹੀ ਰਚਨਾ ਰਚ ਦਿਤੀ ਹੈ ਜਿਸ ਨੂੰ ਸਮਝਣਾ ਬੜਾ ਹੀ ਔਖਾ ਹੈ। ਇਹ ਸਟੈਂਡ ਨਹੀਂ ਲੈਂਦੇ ਅਤੇ ਨਾ ਹੀ ਲੈ ਸਕਦੇ ਹਨ ਕਿਉਂਕਿ ਇਸ ਗਵਰਨਮੈਂਟ ਵਿਚ ਖੁਦ ਕੁਝ ਕਮੀਆਂ ਹਨ, ਇਹ ਅਪਰਾਈਟ ਨਹੀਂ ਹੈ। ਇਸ ਦੇ ਚੀਫ ਮਨਿਸਟਰ ਦੇ ਖਿਲਾਫ ਇਨਕੁਆਇਰੀ ਹੋ ਰਹੀ ਹੈ, ਅਤੇ ਦੂਜੇ ਵਜ਼ੀਰ ਵੀ ਡਰਦੇ ਹਨ ਕਿ ਕਲ੍ਹ ਨੂੰ ਸਾਡੇ ਖਿਲਾਫ ਵੀ ਨਾ ਸ਼ੁਰੂ ਹੋ ਜਾਵੇ। ਇਸ ਕਰਕੇ ਸਟੈਂਡ ਲੈਣ ਦੀ ਇਨ੍ਹਾਂ ਵਿਚ ਜੁਰਅਤ ਨਹੀਂ ਹੈ ਵਰਨਾ ਇਹ ਕਹਿਣ ਵਿਚ ਕੀ ਔਖਿਆਈ ਸੀ ਕਿ ਸਾਡਾ ਸੂਬਾ ਭੁਖਾ ਮਰ ਰਿਹਾ ਹੈ ਅਸੀਂ ਕਣਕ ਬਾਹਰ ਨਹੀਂ ਭੇਜਦੇ। ਤੇ ਜਿਹੜੇ ਤੁਸੀਂ ਕਹਿੰਦੇ ਹੋ ਕਿ ਅਸੀਂ ਕੰਟਰੋਲ ਆਰਡਰ ਤੇ ਕਮੋਡਿਟੀ ਆਰਡਰ ਲਾਗੂ ਕੀਤੇ ਹਨ ਉਨ੍ਹਾਂ ਨਾਲ ਕੀ ਬਣੇਗਾ। ਇਹ ਆਡਰ ਕੀ ਰੇਤ ਤੇ ਚਲਣੇ ਹਨ ਜਦ ਕਣਕ ਹੀ ਨਾ ਹੋਵੇਗੀ। ਇਹ ਸਭ ਫਜ਼ੂਲ ਹਨ। ਕਲ ਇਥੇ ਸਵਾਲ ਹੋਇਆ ਤਾਂ ਹੋਮ ਮਨਿਸਟਰ ਸਾਹਿਬ ਨੇ ਕਿਹਾ ਕਿ ਇਕ ਕਮੇਟੀ

[ਸਰਦਾਰ ਗੁਰਨਾਮ ਸਿੰਘ]

ਟ੍ਰੇਡਰਜ਼ ਦੀ ਬਣਾਈ ਹੈ, ਉਸ ਵਿਚ ਇਹ ਦੋ ਗੱਲਾਂ ਹੋਣਗੀਆਂ ਅਤੇ ਕਣਕ ਦੀ ਬੇਸਿਕ ਪ੍ਰਾਈਸ ਸੈਟਲ ਕੀਤੀ ਜਾਵੇਗੀ। ਜਦੋਂ ਪੁਛਿਆ ਗਿਆ ਕਿ ਉਸ ਕਮੇਟੀ ਵਿਚ ਪ੍ਰੋਡਿਊਸਰ ਦਾ ਵੀ ਕੋਈ ਨੁਮਾਇੰਦਾ ਹੋਵੇਗਾ ਤਾਂ ਕਹਿਣ ਲਗੇ, 'ਨਹੀਂ ਕਲਟੀਵੇਟਰ ਦਾ ਇੰਟਰੈਸਟ ਸਰਕਾਰ ਵਾਚ ਕਰੇਗੀ।' ਸਰਕਾਰ ਕਿਸਾਨ ਦਾ ਇੰਟਰੈਸਟ ਵਾਚ ਨਹੀਂ ਕਰਦੀ। ਮੈਂ ਇਸ ਤੇ ਐਲੀਗੇਸ਼ਨ ਲਾਉਂਦਾ ਹਾਂ ਕਿ ਇਹ ਬਲੈਕਮਾਰਕਿਟੀਅਰਜ਼ ਦਾ ਇੰਟਰੈਸਟ ਵਾਚ ਕਰਦੀ ਹੈ। (ਤਾੜੀਆਂ) ਇਹ ਮੈਂ ਅਗੇ ਚਲਕੇ ਦਸਾਂਗਾ ਕਿ ਕਿਵੇਂ ਕਰਦੀ ਹੈ। ਇਕ ਕਮੇਟੀ ਬੈਠੀ ਉਸ ਨੇ ਕਿਹਾ ਕਿ ਕਿਸਾਨ ਨੂੰ ਕਣਕ ਉਗਾਉਣ ਵਿਚ ਇਕ ਜਾਂ ਦੋ ਰੁਪਏ ਏਕੜ ਪਿਛੇ ਨੁਕਸਾਨ ਹੁੰਦਾ ਹੈ। ਜਦ ਇਹ ਹਾਲਤ ਹੋਵੇ ਤਾਂ ਕੋਈ ਕਣਕ ਕਿਉਂ ਉਗਾਵੇ। ਫਿਰ ਕਣਕ ਦੀ ਪ੍ਰਾਈਸ ਮੁਕੱਰਰ ਕਰਨੀ ਹੈ ਪਰ ਉਸ ਕਮੇਟੀ ਵਿਚ ਉਸ ਨੂੰ ਹੀ ਨਹੀਂ ਲੈਣਾ ਜੋ ਕਣਕ ਪੈਦਾ ਕਰਦਾ ਹੈ। ਸਾਡੀ ਸਰਕਾਰ ਕਹਿੰਦੀ ਹੈ ਕਿ ਅਸੀਂ ਸੈਂਟਰ ਨੂੰ ਐਡਵਾਈਜ਼ ਕਰਾਂਗੇ ਕਿ ਕਣਕ ਦੀ ਮਿਨੀਮਮ ਪਰਾਈਸ ਕੀ ਹੋਣੀ ਚਾਹੀਦੀ ਹੈ। ਜੇ ਇਨ੍ਹਾਂ ਨੇ ਕਿਸਾਨ ਨੂੰ ਉਸ ਕਮੇਟੀ ਵਿਚ ਨਹੀਂ ਲੈਣਾ ਤਾਂ ਕੀ ਇਨ੍ਹਾਂ ਨੂੰ ਇਲਹਾਮ ਹੋਵੇਗਾ ਕਿ ਉਸ ਦਾ ਖਰਚ ਕੀ ਹੁੰਦਾ ਹੈ, ਉਸ ਨੂੰ ਕੀ ਆਮਦਨ ਹੁੰਦੀ ਹੈ ਤੇ ਕੀ ਬਚਦਾ ਹੈ। ਕਾਗਜ਼ੀ ਗੱਲਾਂ ਕਰਨ ਦਾ ਕੋਈ ਫਾਇਦਾ ਨਹੀਂ। ਇਨ੍ਹਾਂ ਨੇ ਬਲੈਕਮਾਰਕਿਟੀਅਰ ਦੀ ਪੱਕੀ ਹਮਦਰਦੀ ਕੀਤੀ ਹੈ। ਜ਼ਿਮੀਂਦਾਰ ਨੇ 14 ਰੁਪਏ ਮਣ ਕਣਕ ਵੇਚੀ ਤਾਂ ਉਸੇ ਦਾ ਭਾਅ 27 ਰੁਪਏ ਮਣ ਕਿਉਂ ਹੋ ਜਾਵੇ ? ਇਸ ਦੀ ਵੀ ਵਜ੍ਹਾ ਹੈ। ਮੈਂ ਵੇਖਦਾ ਹਾਂ ਕਿ ਸਾਡੇ ਵਜ਼ੀਰ ਸਾਹਿਬਾਨ ਜਾਂਦੇ ਹਨ ਅਤੇ ਬਲੈਕ-ਮਾਰਕਿਟੀਅਰ ਆਫ ਦੀ ਡਿਸਟ੍ਰਿਕਟ ਜੋ ਇੰਡਸਟਰੀਅਲਿਸਟ ਅਤੇ ਫੈਕਟਰੀ ਓਨਰ ਹੁੰਦੇ ਹਨ ਅਤੇ ਜੋ ਇਨ੍ਹਾਂ ਦੇ ਫਾਈਨੈਂਸ਼ੀਅਰ ਹੁੰਦੇ ਹਨ ਉਨ੍ਹਾਂ ਕੋਲ ਚਾਹ ਪੀਂਦੇ ਹਨ, ਰੋਟੀ ਖਾਂਦੇ ਹਨ ਅਤੇ ਉਨ੍ਹਾਂ ਤੋਂ ਪਾਰਟੀ ਲਈ ਫੰਡਜ਼ ਲੈਂਦੇ ਹਨ। ਇਹ ਉਨ੍ਹਾਂ ਨੂੰ ਕਿਸ ਤਰ੍ਹਾਂ ਰੋਕ ਸਕਦੇ ਹਨ ਬਲੈਕਮਾਰ-ਕਿਟਿੰਗ ਕਰਨ ਤੋਂ। ਇਹ ਸਰਕਾਰੀ ਆਰਡਰ ਕੀ ਕਰਨਗੇ, ਇਹ ਬੇਮਾਅਨੀ ਹਨ, ਫਿਰ ਇਨ੍ਹਾਂ ਦੇ ਤਹਿਤ ਪਕੜਿਆ ਵੀ ਉਨ੍ਹਾਂ ਨੂੰ ਜਾਂਦਾ ਹੈ ਜੋ ਇਨ੍ਹਾਂ ਦੇ ਮੁਖਾਲਫ ਹੁੰਦੇ ਹਨ, ਛੋਟੇ ਮੋਟੇ ਦੁਕਾਨਦਾਰ ਜੋ ਇਨ੍ਹਾਂ ਦੀ ਪਾਰਟੀ ਦੇ ਨਹੀਂ ਹੁੰਦੇ। ਜਿਹੜੇ ਅਸਲੀ ਮੁਜਰਮ ਹੁੰਦੇ ਹਨ ਉਨ੍ਹਾਂ ਨੂੰ ਪਕੜਿਆ ਨਹੀਂ ਜਾਂਦਾ। ਅਸੀਂ ਲਿਸਟ ਦਿਤੀ ਬਲੈਕਮਾਰਕਿਟੀਅਰਜ਼ ਦੀ, ਪਰ ਗਵਰਨਮੈਂਟ ਨੇ ਕੁਝ ਨਹੀਂ ਕੀਤਾ। ਮੈਂ ਨਾਮ ਨਹੀਂ ਲੈਣਾ ਚਾਹੁੰਦਾ, ਇਹ ਲੁਧਿਆਣੇ ਗਏ 50, 000 ਰੁਪਏ ਦੀ ਥੈਲੀ ਇਨ੍ਹਾਂ ਨੂੰ ਪੇਸ਼ ਕੀਤੀ ਗਈ ਕੀ ਇਸੇ ਤਰ੍ਹਾਂ ਸੋਸ਼ਲਿਜ਼ਮ ਆਉਂਦਾ ਹੈ ? ਸਭ ਤੋਂ ਬੁਰੀ ਗੱਲ ਇਹ ਹੈ ਕਿ ਰੂਲਿੰਗ ਪਾਰਟੀ ਬਲੈਕਮਾਰਕਿਟੀਅਰਜ਼ ਪਾਸੋਂ ਫੰਡਜ਼ ਲੈ ਕੇ ਕੰਮ ਚਲਾਵੇ। ਉਥੇ ਸੋਸ਼ਲਿਜ਼ਮ ਨਹੀਂ ਆ ਸਕਦਾ ਜਿਥੇ ਲਖਾਂ ਰੁਪਿਆ ਬਲੈਕਮਾਰਕਿਟੀਅਰਜ਼ ਪਾਸੋਂ ਲੈ ਕੇ ਪਾਰਟੀ ਫੰਡਜ਼ ਨੂੰ ਰੀਪਲੀਟ ਕੀਤਾ ਜਾਵੇ। ਮੈਂ ਕਹਿੰਦਾ ਹਾਂ ਕਿ ਇਹ ਫਜ਼ੂਲ ਗੱਲ ਹੈ। ਇਹ ਕਿਸੇ ਵੀ ਗਲ ਦੀ ਤਹਿ ਵਿਚ ਜਾਣ ਲਈ ਤਿਆਰ ਨਹੀਂ। ਇਥੇ ਕੈਪਟਨ ਰਤਨ ਸਿੰਘ ਨੇ ਇਕ ਗਲ ਆਖੀ ਉਹ ਚੰਗੀ ਗੱਲ ਸੀ ਕਿ ਪਟਰੋਲ ਸਸਤਾ ਹੋਣਾ ਚਾਹੀਦਾ ਹੈ, ਪਾਵਰ ਸਸਤੀ ਹੋਣੀ ਚਾਹੀਦੀ ਹੈ। ਟਰੈਕਟਰ ਸਸਤੇ ਹੋਣੇ ਚਾਹੀਦੇ ਹਨ। ਪਰ ਇਸ ਵਿਚ ਕਿਥੇ ਤਕ ਸਰਕਾਰ ਜਾ ਸਕਦੀ ਹੈ ? ਮੈਂ ਉਨ੍ਹਾਂ ਤੋਂ ਪੁਛਦਾ ਹਾਂ ਕਿ ਤੁਸੀਂ ਕਿਵੇਂ ਤਿੰਨ ਏਕੜ ਵਿਚ ਟਰੈਕਟਰ ਚਲਾ ਸਕਦੇ ਹੋ। ਕੁਆਪ-ਰੇਟਿਵ ਫਾਰਮਿੰਗ ਤੁਹਾਡੇ ਪਾਸੋਂ ਨਹੀਂ ਚਲ ਸਕੀ, ਫੇਲ੍ਹ ਹੋਈ ਹੈ ਅਤੇ ਜੁਆਇੰਟ ਫੈਮਿਲੀ ਨੂੰ ਤੁਸੀਂ ਤੋੜ ਦਿਤਾ ਹੈ। ਇਕ ਇਕ ਏਕੜ ਜ਼ਮੀਨ ਵੰਡ ਕੇ ਕਿਵੇਂ ਇਸ ਤਰ੍ਹਾਂ ਕੀਤਾ ਜਾ ਸਕਦਾ ਹੈ। ਇਹ ਠੀਕ ਹੈ ਕਿ ਮੇਰੇ ਇਸ ਪਾਸੇ ਦੇ ਕੁਝ ਭਰਾ ਵੀ ਇਸ ਗੱਲ ਦੇ ਹਾਮੀ ਹਨ ਕਿ ਇਹ ਸਿਸਟਮ ਠੀਕ ਹੈ ਪਰ ਮੇਰੀ ਸਮਝ ਵਿਚ ਤਾਂ ਇਹ ਗੱਲ ਨਹੀਂ ਆਉਂਦੀ ਕਿ ਕਿਸ ਤਰੀਕੇ ਨਾਲ ਤੁਸੀਂ

ਇਸ ਸਮਸਿਆ ਨੂੰ ਹੱਲ ਕਰ ਸਕਦੇ ਹੋ। ਗਾਂਧੀ ਜੀ ਦੇ ਨਾਮ ਨੂੰ ਇਨ੍ਹਾਂ ਨੇ ਬਹੁਤ ਐਕਸਪਲਾਇਟ ਕੀਤਾ ਹੈ। ਜ਼ਮੀਨ ਸਬੰਧੀ ਗਾਂਧੀਅਨ ਪਲਾਨ ਤੇ ਵਿਚਾਰ ਕਰਨ ਲਈ ਸ਼੍ਰੀਮਨ ਨਾਰਾਇਣ ਕਮੇਟੀ ਬਿਠਾਈ ਗਈ ਸੀ ਤਾਂ ਉਸ ਨੇ ਲਿਖਿਆ ਸੀ ਕਿ 75 ਤੋਂ 80 ਫੀਸਦੀ ਲੋਕ ਪਿੰਡਾਂ ਵਿਚ ਰਹਿੰਦੇ ਨੇ। ਇਸ ਲਈ ਜਿੰਨੀ ਦੇਰ ਤਕ ਪੇਂਡੂ ਏਰੀਆ ਤਰੱਕੀ ਨਹੀਂ ਕਰ ਸਕਦਾ ਕਿਸੇ ਕਿਸਮ ਦੀ ਤਰੱਕੀ ਨਹੀਂ ਹੋ ਸਕਦੀ। ਜੇਕਰ ਪੇਂਡੂ ਏਰੀਆ ਅਜ ਭੁਖ ਤੇ ਦੁਖ ਵਿਚ ਰਹੇ ਤਾਂ ਕਿਸ ਤਰ੍ਹਾਂ ਤਰੱਕੀ ਹੋ ਸਕਦੀ ਹੈ ?

ਫਿਰ ਇਨ੍ਹਾਂ ਦੀ ਰੂਰਲ ਇੰਡਸਟਰੀ ਦਾ ਜ਼ਿਕਰ ਕੀਤਾ ਗਿਆ ਹੈ। ਇਹ ਕਹਿੰਦੇ ਨੇ ਕਿ ਅਸੀਂ ਲੋਹਾਰਾਂ ਦੀ ਸਿਖਲਾਈ ਦਿਆਂਗੇ ਅਤੇ ਹੋਰ ਕੰਮਾਂ ਵਿਚ ਸਿਖਲਾਈ ਦਿਆਂਗੇ ਪਰ ਮੈਂ ਇਹ ਕਹਿੰਦਾ ਹਾਂ ਕਿ ਇਸ ਤਰ੍ਹਾਂ ਨਾਲ ਰੂਰਲ ਇੰਡਸਰੀਅਲਾਈਜ਼ੇਸ਼ਨ ਨਹੀਂ ਹੋ ਸਕਦੀ। ਮੈਂ ਇਹ ਕਹਾਂਗਾ ਕਿ ਜਿਥੇ ਕਿਸੇ ਪਿੰਡ ਵਿਚ ਕੋਈ ਜੁਤੀ ਬਣਾਉਣ ਦਾ ਕੰਮ ਕਰਦੇ ਨੇ ਉਨ੍ਹਾਂ ਨੂੰ ਸਰਕਾਰ ਉਥੇ ਹੀ ਟਰੇਨਿੰਗ ਫੈਕਟਰੀਆਂ ਕਾਇਮ ਕਰ ਦੇਵੇ ਅਤੇ ਗੌਰਮੈਂਟ ਵਲੋਂ ਉਨ੍ਹਾਂ ਨੂੰ ਸਬਸਿਡੀ ਮਿਲਣੀ ਚਾਹੀਦੀ ਹੈ ਇਸ ਕਿਸਮ ਦੀਆਂ ਫੈਕਟਰੀਆਂ ਬਣਾਉਣ ਨਾਲ ਜ਼ਮੀਨ ਤੇ ਪ੍ਰੈਸ਼ਰ ਘਟ ਸਕਦਾ ਹੈ। ਜ਼ਮੀਨ ਦੀ ਇਕਨਾਮਿਕ ਹੋਲਡਿੰਗ ਕਰਨ ਦੀ ਗੱਲ ਜੋ ਸਰਕਾਰ ਕਰਦੀ ਹੈ ਇਹ ਇਨ੍ਹਾਂ ਤਰੀਕਿਆਂ ਨਾਲ ਜਿਸ ਤਰ੍ਹਾਂ ਕਿ ਸਰਕਾਰ ਕਰ ਰਹੀ ਹੈ ਕਿਵੇਂ ਹੋ ਸਕਦੀ ਹੈ ? ਇਨ੍ਹਾਂ ਦੀਆਂ ਸਟੇਟਮੈਂਟਾਂ ਨਾਲ ਨਹੀਂ ਹੋ ਸਕਦੀ ਤੇ ਨਾ ਹੀ ਅੰਕੜੇ ਦੇ ਕੇ ਦਬਾਈ ਜਾ ਸਕਦੀ ਹੈ। ਇਹ ਤਾਂ ਇਕ ਤਰ੍ਹਾਂ ਦੀ ਭੁਖ ਪੈਦਾ ਕੀਤੀ ਜਾ ਰਹੀ ਹੈ ਔਰ ਇਸ ਪਿਛੇ ਇਨ੍ਹਾਂ ਦੀ ਖੁਦਗਰਜ਼ੀ ਲੁਕੀ ਪਈ ਹੈ। ਇਨ੍ਹਾਂ ਨੂੰ ਵੋਟਾਂ ਲੈਣ ਦੀ ਲੋੜ ਪੈਣੀ ਹੈ, ਇਸ ਲਈ ਇਹ ਇਸ ਤਰ੍ਹਾਂ ਦੀਆਂ ਗਲਾਂ ਵਿਚ ਲੋਕਾਂ ਨੂੰ ਐਕਸਪਲਾਇਟ ਕਰਨ ਦੇ ਯਤਨ ਕਰਦੇ ਹਨ।

ਇਥੇ ਹੀ ਬਸ ਨਹੀਂ। ਅਜ ਹਰੀਜਨਾਂ ਨੂੰ ਟੈਂਪਟੇਸ਼ਨ ਦਿਤੀ ਜਾ ਰਹੀ ਹੈ ਕਿ ਅਸੀਂ ਬਹੁਤ ਰੁਪਿਆ ਤੁਹਾਡੇ ਤੇ ਖਰਚ ਕਰ ਰਹੇ ਹਾਂ ਪਰ ਇਹ ਨਹੀਂ ਦਸਿਆ ਕਿ ਕਦੋਂ ਖਰਚ ਕਰ ਰਹੇ ਹਨ। ਇਹ ਮੈਂ ਦਸਦਾ ਹਾਂ ਇਨ੍ਹਾਂ ਨੇ ਇਹ ਮੰਨਿਆਂ ਹੈ ਕਿ ਹੁਣ ਤਕ ਟੈਂਪਰੇਰੀ ਟੈਕਸ ਅਧੀਨ 3 ਕਰੋੜ 86 ਲਖ ਰੁਪਿਆ ਇਕੱਠਾ ਹੋ ਚੁਕਿਆ ਹੈ। ਇਹ ਹਰੀਜਨਾਂ ਦੀ ਭਲਾਈ ਤੇ ਖਰਚ ਹੋਣ ਲਈ ਇਕੱਠਾ ਕੀਤਾ ਗਿਆ ਹੈ। ਇਸ ਨੂੰ ਜਮ੍ਹਾਂ ਹੁੰਦਿਆਂ ਦੋ ਸਾਲ ਹੋ ਗਏ ਹਨ ਪਰ ਇਸ ਵਿਚੋਂ ਇਕ ਧੇਲਾ ਵੀ ਹਰੀਜਨਾਂ ਲਈ ਨਹੀਂ ਖਰਚ ਕੀਤਾ ਗਿਆ। ਫਿਰ ਜੇਕਰ ਇਨ੍ਹਾਂ ਤੇ ਖਰਚ ਨਹੀਂ ਸੀ ਕਰਨਾ ਤਾਂ ਇਕੱਠਾ ਕਰਨ ਦੀ ਕੀ ਲੋੜ ਸੀ ? ਇਹ ਉਹ ਟੈਂਪਰੇਰੀ ਟੈਕਸ ਹੈ ਜਿਸ ਬਾਰੇ ਐਜੀਟੇਸ਼ਨਾਂ ਚਲੀਆਂ ਸਨ ਅਤੇ ਬਹੁਤ ਵਾਵੇਲਾ ਮਚਿਆ ਸੀ, ਪਰ ਚੀਫ ਮਨਿਸਟਰ ਸਾਹਿਬ ਨੇ ਹੁਣ ਇਹ ਕਿਹਾ ਹੈ ਕਿ ਜਦ ਇਹ 10 ਕਰੋੜ ਹੋ ਜਾਏਗਾ ਤਾਂ ਖਰਚ ਕਰਾਂਗੇ। ਅਸੀਂ ਇਨ੍ਹਾਂ ਦੀਆਂ ਚਲਾਕੀਆਂ ਤੋਂ ਵਾਕਫ ਹਾਂ, ਅਸੀਂ ਕੋਈ ਭੁਲੇ ਤਾਂ ਨਹੀਂ। ਮੈਂ ਸਮਝਦਾ ਹਾਂ ਕਿ ਜਿਸ ਵੇਲੇ ਅਗਲੀਆਂ ਇਲੈਕਸ਼ਨਾਂ ਆਉਣਗੀਆਂ ਤਾਂ ਹਰੀਜਨਾਂ ਪਾਸੋਂ ਵੋਟ ਲੈਣ ਲਈ ਇਸ ਨੂੰ ਵੰਡਣਾ ਸ਼ੁਰੂ ਕਰ ਦੇਣਗੇ। ਇਲੈਕਸ਼ਨਾਂ ਦੇ ਨੇੜੇ ਇਸ ਨੂੰ ਵੰਡਣਗੇ ਤਾਂ ਜੋ ਵੋਟਾਂ ਲਈਆਂ ਜਾ ਸਕਣ। ਮੈਂ ਇਥੇ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਕੋਈ ਵੀ ਸਰਕਾਰ ਜਿਹੜੀ ਜਮਹੂਰੀਅਤ ਦੀ ਸਰਕਾਰ ਹੋਵੇ ਅਜਿਹੀ ਨਹੀਂ ਹੁੰਦੀ ਜਿਸ ਨੂੰ ਲੋਕਾਂ ਦਾ ਡਰ ਨਾ ਹੋਵੇ ਪਰ ਇਥੇ ਇਹ ਇਸ ਤਰੀਕੇ ਨਾਲ ਲੋਕਾਂ ਨੂੰ ਗੁਮਰਾਹ ਕਰਨਾ ਚਾਹੁੰਦੇ ਨੇ ਅਤੇ ਲੋਕੀਂ ਗਰੀਬੀ ਦੀ ਵਜ੍ਹਾ ਨਾਲ ਇਨ੍ਹਾਂ ਦੇ ਇਸ ਤਰ੍ਹਾਂ ਦੇ ਲਾਲਚ ਵਿਚ ਆ ਜਾਂਦੇ ਨੇ। ਇਹ ਤਾਂ ਭਲਾ ਗਰੀਬ ਹਨ ਵਡੇ ਵਡੇ ਆਦਮੀ ਵੀ ਚੰਗੀਆਂ ਸਿਚੂਏਸ਼ਨਜ਼ ਵਿਚ ਲਾਲਚ ਵਿਚ ਆ ਜਾਂਦੇ ਨੇ। ਹੁਣ ਸਵਾਲ ਇਹ ਹੈ ਕਿ ਇਸਦਾ ਰੂਟ ਕਾਜ਼ ਕੀ ਹੈ ? ਕੀ ਪੰਡਤ ਜੀ ਜੇਕਰ ਮੈਨੂੰ ਦਸ ਸਕਣਗੇ ਕਿ ਕਿਸ ਤਰ੍ਹਾਂ

ਇਥੇ ਦੀ ਸਾਰੀ ਐਡਮਿਨਿਸਟਰੇਸ਼ਨ ਇਕ ਆਦਮੀ ਦੇ ਵ੍ਹਿਮ ਤੇ ਚਲ ਰਹੀ ਹੈ। ਇਥੇ ਕੋਈ ਤਰੀਕਾ ਨਹੀਂ ਵਰਤੋਂ ਵਿਚ ਲਿਆਇਆ ਜਾਂਦਾ। ਜਮਹੂਰੀਅਤ ਪਰਸੂਏਸ਼ਨ ਨਾਲ, ਰੀਜ਼ਨਜ਼ ਨਾਲ ਚਲਾਣੀ ਚਾਹੀਦੀ ਹੈ। ਅਗਰ ਆਪੋਜ਼ੀਸ਼ਨ ਸਰਕਾਰ ਨੂੰ ਚੰਗੀ ਸਲਾਹ ਦਿੰਦੀ ਹੈ ਤਾਂ ਸਰਕਾਰ ਨੂੰ ਉਹ ਗਲ ਮੰਨ ਲੈਣੀ ਚਾਹੀਦੀ ਹੈ। ਅਗਰ ਸਰਕਾਰ ਇਸ ਤਰ੍ਹਾਂ ਚਲੇ ਤਾਂ ਮੈਂ ਸਮਝਦਾ ਹਾਂ ਕਿ ਡੈਮੋਕਰੇਸੀ ਠੀਕ ਢੰਗਾਂ ਨਾਲ ਨਹੀਂ ਚਲੇਗੀ। ਆਪੋਜ਼ੀਸ਼ਨ ਨੇ ਸੈਂਟਰਲ ਸਰਕਾਰ ਨੂੰ ਕਿਹਾ ਕਿ ਕੰਪਲਸਰੀ ਡਿਪਾਜ਼ਿਟ ਸਕੀਮ ਹਟਾ ਲਉ। ਸੈਂਟਰਲ ਸਰਕਾਰ ਨੇ ਉਨ੍ਹਾਂ ਦੀ ਗਲ ਮੰਨ ਲਈ ਅਤੇ ਇਹ ਸਕੀਮ ਬੰਦ ਕਰ ਦਿੱਤੀ। ਗਰੀਬ ਜਨਤਾ ਉਤੇ ਸਰਕਾਰ ਨੇ ਬਹੁਤ ਟੈਕਸ ਲਾਏ ਪਰ ਉਹ ਰੁਪਿਆ ਵੀ ਗਲਤ ਜਗ੍ਹਾ ਅਤੇ ਵੇਸਟਫੁਲ ਐਕਸਪੈਂਡੀਚਰ ਹੋ ਰਿਹਾ ਹੈ। ਮੈਂ ਇਸ ਦੀ ਮਿਸਾਲ ਦੇਣਾ ਚਾਹੁੰਦਾ ਹਾਂ, ਇਸ ਬਾਰੇ ਮੇਰੇ ਪਾਸ ਫਿਗਰਜ਼ ਹਨ ਵੈਸੇ ਬਾਕੀ ਸਟੇਟਾਂ ਵਿਚ ਅਜਿਹਾ ਹੀ ਹਾਲ ਹੈ ਪਰ ਮੈਂ ਮੱਧ ਪ੍ਰਦੇਸ਼,ਉਤਰ ਪ੍ਰਦੇਸ਼ ਅਤੇ ਪੰਜਾਬ ਦੀ ਸਟੇਟ ਦੀਆਂ ਫਿਗਰਜ਼ ਰਖਦਾ ਹਾਂ। ਹਿੰਦੁਸਤਾਨ ਵਿਚ ਪੰਜਾਬ ਏਰੀਆ ਦੇ ਲਿਹਾਜ਼ ਨਾਲ 11 ਵਾਂ ਆਉਂਦਾ ਹੈ। ਪਾਪੂਲੇਸ਼ਨ ਦੇ ਹਿਸਾਬ ਨਾਲ 10 ਵਾਂ ਆਉਂਦਾ ਹੈ, ਮੱਧ ਪ੍ਰਦੇਸ਼ ਏਰੀਆ ਦੇ ਹਿਸਾਬ ਨਾਲ 1st ਅਤੇ ਪਾਪੂਲੇਸ਼ਨ ਦੇ ਹਿਸਾਬ ਨਾਲ 7ਵਾਂ ਹੈ ਅਤੇ ਯੂ. ਪੀ. ਏਰੀਆ ਦੇ ਹਿਸਾਬ ਨਾਲ ਚੌਥਾ ਅਤੇ ਪਾਪੂਲੇਸ਼ਨ ਦੇ ਹਿਸਾਬ ਨਾਲ ਫਸਟ ਨੰਬਰ ਤੇ ਹੈ। ਪਰ ਪੰਜਾਬ ਵਿਚ ਵੇਖ ਸਕਦੇ ਹੋ ਕਿ 3500 ਰੁਪਿਆ ਮਹੀਨਾ ਲੈਣ ਵਾਲੇ ਅਫਸਰ, ਹਾਈਕੋਰਟ ਦੇ ਜਜਾਂ ਦੇ ਬਗੈਰ 6 ਹਨ, ਇਸ ਦੀ ਡਿਟੇਲਜ਼ ਇਹ ਹਨ:

| | | |
|---|---|---|
| Financial Commissioner | .. | 3 |
| Chief Secretary | .. | 1 |
| Professor-Directors Post Graduate and Research Institute | .. | 2 |
| Total | | 6 |

ਪੰਜਾਬ ਵਿਚ 3,500 ਰੁਪਏ ਲੈਣ ਵਾਲੇ 6 ਅਫਸਰ ਹਨ, ਮੱਧ ਪ੍ਰਦੇਸ਼ ਵਿਚ ਕੋਈ ਨਹੀਂ ਅਤੇ ਯੂ. ਪੀ.ਵਿਚ 4 ਅਫਸਰ ਹਨ। ਅਸੀਂ ਹਮੇਸ਼ਾਂ ਪਹਿਲੇ ਦਰਜੇ ਤੇ ਹੀ ਰਹਿੰਦੇ ਹਾਂ। ਖਰਚੇ ਵਿਚ ਵੀ ਅਵਲ ਦਰਜੇ ਤੇ ਰਹਿੰਦੇ ਹਾਂ, ਜ਼ਾਇਆ ਵੀ ਅਵਲ ਦਰਜੇ ਤੇ ਹੀ ਕਰਾਂਗੇ ਅਤੇ ਕੁਰਪਸ਼ਨ ਵੀ ਅਵਲ ਦਰਜੇ ਤੇ ਕਰਾਂਗੇ ਪਰ ਜਿਥੇ ਲੋਕ ਭਲਾਈ ਦਾ ਕੰਮ ਹੋਵੇ ਉਥੇ ਅਸੀਂ ਪਿਛੇ ਰਹਾਂਗੇ। ਮੈਂ ਦਸਦਾ ਹਾਂ ਕਿ ਜਿੰਨ੍ਹਾਂ ਅਫਸਰਾਂ ਦੀ ਤਨਖਾਹ 3000 ਰੁਪਏ ਹੈ ਉਨ੍ਹਾਂ ਦੀ ਤਾਦਾਦ ਪੰਜਾਬ ਵਿਚ ਇਸ ਤਰ੍ਹਾਂ ਹੈ—

| | | |
|---|---|---|
| Planning Commissioner and Additional Chief Secretary. | .. | 1 |
| I. G. Police | .. | 1 |
| Additional I. G. Police | .. | 1 |
| Directors, P. G. M. I. | .. | 2 |
| Chief Engineers | .. | 2 |

[ਸਰਦਾਰ ਗੁਰਨਾਮ ਸਿੰਘ]
ਟੋਟਲ ਸੱਤ ਬਣਦਾ ਹੈ। ਮੱਧ ਪ੍ਰਦੇਸ਼ ਵਿਚ 3000 ਰੁਪਏ ਤਨਖਾਹ ਲੈਣ ਵਾਲੇ ਅਫਸਰਾਂ ਦੀ ਤਫਸੀਲ ਇਸ ਤਰ੍ਹਾਂ ਹੈ—

| | | |
|---|---|---|
| Chief Secretary | .. | 1 |
| President, Board of Revenue (Financial Commissioner) | .. | 1 |
| Total | | 2 |

ਅਸੀਂ ਹਰ ਥਾਂ ਤੇ ਅਵਲ ਨੰਬਰ ਤੇ ਰਹਿੰਦੇ ਹਾਂ, ਪਿਛੇ ਨਹੀਂ ਰਹਿੰਦੇ। ਯੂ.ਪੀ. ਵਿਚ 3,000 ਰੁਪਏ ਤਨਖਾਹ ਲੈਣ ਵਾਲੇ ਅਫਸਰਾਂ ਦੀ ਤਫਸੀਲ ਇਸ ਤਰ੍ਹਾਂ ਹੈ—

| | | |
|---|---|---|
| Member Board of Revenue (Financial Commissioner) | .. | 1 |
| Development Commissioner (Financial Commissioner Development) | .. | 1 |
| Consolidation Commissioner | .. | 1 |
| Divisional Commissioners (I. C. S.) | .. | 6 |
| Commissioner Secretary I. B. | .. | 1 |
| Total | | 10 |

ਯੂ. ਪੀ. ਪੰਜਾਬ ਦੇ ਮੁਕਾਬਲੇ ਬਹੁਤ ਵੱਡਾ ਸੂਬਾ ਹੈ। ਇਸ ਤੋਂ ਅਗੇ ਮੈਂ ਉਨ੍ਹਾਂ ਅਫਸਰਾਂ ਦੀ ਤਾਦਾਦ ਦਸਦਾ ਹਾਂ ਜਿਹੜੇ ਪੰਜਾਬ ਵਿਚ 2,250 ਤੋਂ 3,000 ਰੁਪਏ ਤਨਖਾਹ ਲੈਂਦੇ ਹਨ—

| | | |
|---|---|---|
| Commissioner, Agrarian Reforms | .. | 1 |

ਜਦੋਂ ਕਿਸੇ ਨੂੰ ਬਣਾਉਣਾ ਹੁੰਦਾ ਹੈ ਝਟ ਨਵੀਂ ਪੋਸਟ ਕ੍ਰੀਏਟ ਕਰ ਲਈ ਜਾਂਦੀ ਹੈ।

| | | |
|---|---|---|
| Divisional Commissioner | .. | 3 |
| Commissioner, Hill Area | .. | 1 |
| Commissioner, Home Affairs | .. | 1 |
| Commissioner, Home Affairs | .. | 1 |
| Commissioner, Industries | .. | 1 |
| Commissioner, Education | .. | 1 |
| Chief Engineer | .. | 2 |
| Director, Health Services | .. | 1 |
| Total | | 11 |

ਇਥੇ ਅੰਗ੍ਰੇਜ਼ ਵੀ ਹਕੂਮਤ ਕਰ ਗਏ ਹਨ। ਜਿਹੜੇ ਸੇਕਰੇਟਰੀਜ਼ ਹੁੰਦੇ ਹਨ ਉਹ ਡਿਪਟੀ ਕਮਿਸ਼ਨਰ ਦੇ ਰੈਂਕ ਦੇ ਹੁੰਦੇ ਹਨ। ਜਿਨ੍ਹਾਂ ਦੀ ਰਿਆਇਤ ਕਰਨੀ ਹੁੰਦੀ ਹੈ ਉਨ੍ਹਾਂ ਨੂੰ ਕਮਿਸ਼ਨਰ ਕਹਿੰਦੇ ਹਨ ਪਰ ਤਨਖਾਹ ਉਹੋ ਦਿੰਦੇ ਹਨ। ਸਾਡੇ 11 ਹਨ ਅਤੇ ਮੱਧ ਪ੍ਰਦੇਸ਼ ਵਿਚ 13 ਹਨ, ਜਿਨ੍ਹਾਂ ਦੀ ਤਫਸੀਲ ਇਸ ਤਰ੍ਹਾਂ ਨਾਲ ਹੈ:—

| | | |
|---|---|---|
| Members, Board of Revenue | .. | 3 |
| I. G. P. | .. | 1 |
| Development Commissioner | .. | 1 |
| Divisional Commissioner | .. | 6 |
| Home Secretary | .. | 1 |
| Officer on Special Duty (Revenue) | .. | 1 |
| Total | | 13 |

U. P. ਵਿਚ ਇਹ ਸਤ ਹਨ :—

| | | |
|---|---|---|
| I. G. P. | .. | 1 |
| Member Board of Revenue | .. | 1 |
| Divisional Commissioner | .. | 1 |
| Secretary, Agriculture | .. | 1 |
| Secretary, P. W. D. | .. | 1 |
| Secretary, Finance | .. | 1 |
| President, Industrial Tribunal | .. | 1 |
| Total | | 7 |

ਸਾਡੇ 11 ਅਫਸਰ ਹਨ ਅਤੇ ਯੂ. ਪੀ. ਐਡਾ ਵਡਾ ਸੂਬਾ ਹੈ ਉਥੇ ਸੱਤ ਹਨ। ਮੈਂ ਅਜੇ ਦੂਸਰੇ ਮੁਹਿਕਮੇ ਨਹੀਂ ਲਏ । ਟੈਲੀਫੂਨ ਦੀ ਡਾਇਰੈਕਟਰੀ ਚੁਕ ਕੇ ਵੇਖ ਲਉ, ਡਾਇਰੈਕਟਰ, ਡਿਪਟੀ ਡਾਇਰੈਕਟਰ, ਐਡੀਸ਼ਨਲ ਡਾਇਰੈਕਟਰ, ਐਸਿਸਟੈਂਟ ਡਾਇਰੈਕਟਰ ਅਤੇ ਜੁਆਇੰਟ ਡਾਇਰੈਕਟਰ, ਪਤਾ ਨਹੀਂ ਕਿੰਨੇ ਇਕੱਠੇ ਕੀਤੇ ਹੋਏ ਹਨ। ਜਿਹਦੀ ਜ਼ਗਾ ਰਿਆਇਤ ਕਰਨੀ ਹੁੰਦੀ ਹੈ, ਉਹ ਭਾਵੇਂ ਬੀ. ਡੀ. ਓ. ਵੀ ਹੋਵੇ, ਉਸ ਨੂੰ ਚੁਕ ਕੇ ਡਾਇਰੈਕਟਰ ਲਾ ਦਿਤਾ। ਕੋਈ ਰਿਸ਼ਤੇਦਾਰ ਹੋਵੇ ਤਾਂ ਉਸ ਨੂੰ ਚੁਕ ਕੇ ਜਾਇੰਟ ਡਾਇਰੈਕਟਰ ਲਗਾ ਦਿਤਾ। ਕੰਸਾਲੀਡੇਸ਼ਨ ਵਿਚ ਕਿੰਨੇ ਡਾਇਰੈਕਟਰ ਹਨ। ਰੀਹੈਬੀਲੀਟੇਸ਼ਨ ਵਿਚ ਕਿੰਨੇ ਹਨ ਅਤੇ ਇੰਡਸਟਰੀਜ਼ ਡੀਪਾਰਟਮੈਂਟ ਵਿਚ ਬੇਇੰਤਹਾ ਡਾਇਰੈਕਟਰ ਬਣਾਏ ਹੋਏ ਹਨ। ਕਹਿੰਦੇ ਹਨ ਕਿ ਇੰਡਸਟਰੀਜ਼ ਨੇ ਬੜੀ ਤਰੱਕੀ ਕੀਤੀ ਹੈ, ਇਸ ਕਰਕੇ ਐਨੇ ਡਾਇਰੈਕਟਰਜ਼ ਲਗਾਏ ਹੋਏ ਹਨ । ਕੀ ਇਹ ਵੇਸਟਫੁਲ ਐਕਸਪੈਂਡੀਚਰ ਨਹੀਂ ਹੈ ? ਕੀ ਪੰਜਾਬ ਮਹਾਰਾਸ਼ਟਰ ਅਤੇ ਬੰਬਈ ਨਾਲੋਂ ਵੀ ਜ਼ਿਆਦਾ ਇੰਡਸਟਰੀਅਲ

[ਸਰਦਾਰ ਗੁਰਨਾਮ ਸਿੰਘ]

ਸਟੇਟ ਹੈ ? ਬੰਬਈ ਨਾਲੋਂ ਜ਼ਿਆਦਾ ਇੰਡਸਟਰੀ ਤਾਂ ਐਥੇ ਨਹੀਂ ਹੈ। ਉਥੇ ਤਾਂ ਐਨੇ ਡਾਇਰੈਕਟਰ ਉਨ੍ਹਾਂ ਨੇ ਨਹੀਂ ਰਖੇ ਹੋਏ ਹਨ। (ਸ੍ਰੀ ਰਾਮ ਪ੍ਰਤਾਪ ਗਰਗ ਵਲੋਂ ਵਿਘਨ) ਗਰਗ ਸਾਹਿਬ ਬੈਠੇ ਬੈਠੇ ਬੋਲੀ ਜਾਂਦੇ ਹਨ, ਉਨ੍ਹਾਂ ਨੂੰ ਕੁਝ ਨਹੀਂ ਬਣਾਇਆ, ਉਨ੍ਹਾਂ ਨੂੰ ਵੀ ਟੰਗ ਦਿਉ ਕਿਸੇ ਥਾਂ ਤੇ। ਉਹ ਬੜੀ ਮਦਦ ਦਿੰਦੇ ਹਨ, ਉਠ ਕੇ ਵਧਾਈ ਵੀ ਦੇ ਦਿੰਦੇ ਹਨ। ਮੈਂ ਕਹਿ ਰਿਹਾ ਸਾਂ ਕਿ ਜਦੋਂ ਯੂ. ਪੀ. ਵਿਚ ਨਹੀਂ, ਬੰਬਈ ਵਿਚ ਨਹੀਂ ਅਤੇ ਮੇਹਾਰਾਸ਼ਟਰ ਵਿਚ ਵੀ ਐਨੇ ਸੈਕ੍ਰੇਟਰੀਜ਼ ਅਤੇ ਕਮਿਸ਼ਨਰ ਨਹੀਂ ਹਨ ਤਾਂ ਪੰਜਾਬ ਵਿਚ ਕਿਉਂ ਐਨੇ ਰਖੇ ਹੋਏ ਹਨ। **They are bigger States in area than the Punjab.** ਉਥੇ ਕਮਿਊਨਿਟੀ ਡਿਵੈਲਪਮੈਂਟ ਬਲਾਕਸ ਵੀ ਬਹੁਤ ਜ਼ਿਆਦਾ ਹਨ ਪਰ ਅਫਸਰ ਥੋੜ੍ਹੇ ਹਨ। ਪੰਜਾਬ ਵਿਚ ਮਲਟੀਪਲੀਕੇਸ਼ਨ ਆਫ ਜਾਬਜ਼ ਐਨੀ ਹੋ ਗਈ ਹੈ ਕਿ ਕੋਈ ਵੀ ਗੌਰਮਿੰਟ ਆਵੇ ਤਾਂ ਉਸ ਨੂੰ ਜਾਬਜ਼ ਨੂੰ ਘਟਾਉਣਾ ਬੜਾ ਮੁਸ਼ਕਿਲ ਹੋਵੇਗਾ। ਸ਼ਿਮਲੇ ਤੋਂ ਚੰਡੀਗੜ੍ਹ ਆਏ ਤੇ ਹੁਣ ਫਿਰ ਸ਼ਿਮਲੇ ਲਈ ਤਿਆਰ ਹਨ। ਅੰਗ੍ਰੇਜ਼ਾਂ ਦੇ ਖਿਲਾਫ ਰੂਲਿੰਗ ਪਾਰਟੀ ਨੇ ਐਨਾ ਤੂਫਾਨ ਉਠਾਇਆ ਕਿ ਉਹ ਦਫਤਰ ਸ਼ਿਮਲੇ ਕਿਉਂ ਲੈ ਜਾਂਦੇ ਹਨ, ਜਿਸ ਦੀ ਕੋਈ ਹਦ ਨਹੀਂ ਹੈ। ਪਰ ਹੁਣ ਇਹ ਆਪ ਕਹਿੰਦੇ ਹਨ ਕਿ ਸਮਰ ਵਿਚ ਸ਼ਿਮਲੇ ਜਾਇਆ ਕਰਾਂਗੇ। ਮੈਂ ਕਹਿੰਦਾ ਹਾਂ ਕਿ ਗਰੀਬਾਂ ਲਈ ਕਿਸੇ ਖਾਣ ਦੀ ਚੀਜ਼ ਦਾ ਬੰਦੋਬਸਤ ਕਰੋ ਪੰਜਾਬ ਦਾ ਗਰੀਬ ਭੁਖਾ ਹੈ। ਜੇਕਰ ਮੀਟਿੰਗ ਕਰਨਗੇ ਤੇ ਡਲਹੌਜ਼ੀ ਜਾਣਗੇ, ਸ਼ਿਮਲੇ ਜਾਣਗੇ। ਕੈਬਿਨਿਟ ਦੀਆਂ ਮੀਟਿੰਗਾਂ ਥਾਂ ਥਾਂ ਤੇ ਜਾ ਕੇ ਬਾਹਰ ਕਰਦੇ ਹਨ। ਇਕ ਇਕ ਮਿਨਿਸਟਰ ਚਾਰ ਚਾਰ ਹਜ਼ਾਰ ਰੁਪਿਆ ਟੀ. ਏ. ਲੈਂਦਾ ਹੈ। ਇਕ ਹਜ਼ਾਰ ਤਨਖਾਹ, ਬਿਜਲੀ ਮੁਫਤ, ਪਾਣੀ ਮੁਫਤ, ਕੋਠੀ ਮੁਫਤ। ਜੇਕਰ ਸਾਰਾ ਹਿਸਾਬ ਲਗਾਉ ਤਾਂ 8 ਹਜ਼ਾਰ ਰੁਪਿਆ ਤਨਖਾਹ ਬਣਦੀ ਹੈ। ਅਸੀਂ ਕਹਿੰਦੇ ਹਾਂ ਕਿ ਕਿਉਂ ਨਹੀਂ ਤੁਸੀਂ ਸਿਧੇ ਚਾਰ ਹਜ਼ਾਰ ਰੁਪਏ ਲੈ ਲੈਂਦੇ। ਚਾਰ ਹਜ਼ਾਰ ਰੁਪਿਆ ਤਨਖਾਹ ਲਉ ਅਤੇ ਉਸ ਉਪਰ ਟੈਕਸ ਦਿਉ। ਮੈਂ ਆਪੋਜ਼ੀਸ਼ਨ ਵਲੋਂ ਯਕੀਨ ਦਿਵਾਉਂਦਾ ਹਾਂ ਕਿ ਅਸੀਂ ਅਪੋਜ਼ ਨਹੀਂ ਕਰਾਂਗੇ ਤੁਸੀਂ ਬਿਲ ਲਿਆਉ ਚਾਰ ਹਜ਼ਾਰ ਰੁਪਿਆ ਤਨਖਾਹ ਲਉ, ਕੋਈ ਮੋਟਰ ਨਹੀਂ, ਕੋਈ ਬਿਜਲੀ ਨਹੀਂ, ਕੋਈ ਪਾਣੀ ਨਹੀਂ ਅਤੇ ਨਾਂ ਹੀ ਕੋਈ ਕੋਠੀ ਮੁਫਤ ਮਿਲੇਗੀ। ਤੁਸੀਂ 6, 7 ਹਜ਼ਾਰ ਰੁਪਿਆ ਟੀ. ਏ. ਦਾ ਬਣਾ ਲੈਂਦੇ ਹੋ। ਬਾਕੀ ਗਲਾਂ ਮੈਂ ਨਹੀਂ ਕਹਿਣਾ ਚਾਹੁੰਦਾ ਉਹ ਪਰਸਨਲ ਗੱਲਾਂ ਹਨ ਕਿ ਤੁਸੀਂ ਬਾਹਰ ਜਾ ਕੇ ਕੀ ਕਰਦੇ ਹੋ। ਮੈਂ ਜ਼ਿਆਦਾ ਬਹਿਸ ਵਿਚ ਨਹੀਂ ਜਾਣਾ ਚਾਹੁੰਦਾ। ਮੇਰਾ ਸੈਂਟ੍ਰਲ ਪੁਆਇੰਟ ਇਹੋ ਹੈ ਕਿ ਇਸ ਰੁਪਏ ਨੂੰ ਬਚਾ ਕੇ ਗਰੀਬ ਟੈਕਸ ਪੇਅਰਜ਼ ਨੂੰ ਰੀਲੀਫ ਮਿਲ ਸਕਦਾ ਹੈ। ਡਾਕਟਰ ਸਾਹਿਬ ਨੂੰ ਵਧਾਈ ਦਿਤੀ ਜਾ ਰਹੀ ਹੈ ਉਹ ਬੈਠੇ ਵੀ ਨਹੀਂ ਸਨ। ਉਨ੍ਹਾਂ ਨੇ ਸੁਣਿਆ ਵੀ ਨਹੀਂ। ਤੁਸੀਂ ਵਧਾਈ ਕਿਸ ਨੂੰ ਦਿੰਦੇ ਹੋ। ਡਿਪਟੀ ਸਪੀਕਰ ਸਾਹਿਬਾ, ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਇਸ ਪੰਜਾਬ ਦੇ ਸੂਬੇ ਤੇ ਮਿਹਰਬਾਨੀ ਕਰੋ, ਰਹਿਮ ਕਰੋ ਇਨ੍ਹਾਂ ਗਰੀਬਾਂ ਤੇ। ਇਨ੍ਹਾਂ ਦੀ ਖੂਨ ਪਸੀਨੇ ਦੀ ਕਮਾਈ ਨੂੰ ਨਾ ਲੁਟੋ, ਖੱਜਲ ਖਰਾਬ ਨਾ ਕਰੋ। ਉਨ੍ਹਾਂ ਦੇ ਹਾਲ ਤੇ ਮਿਹਰਬਾਨੀ ਕਰੋ। ਆਪਣਾ ਖਰਚ ਘਟਾਓ ਤੇ ਉਨ੍ਹਾਂ ਨੂੰ ਰੀਲੀਫ ਦਿਉ ਤਾਂ ਜੋ ਉਹ ਰੋਟੀ ਖਾ ਸਕਣ। ਨਿਰਾ ਧਨਵਾਦ ਲੈ ਕੇ ਕੀ ਕਰਨਾ ਜੇ। ਜਿਹੜੇ ਭੁਖੇ ਹਨ ਉਨ੍ਹਾਂ ਨੂੰ ਖਾਣ ਨੂੰ ਰੋਟੀ ਦਿਉ।

ਸ੍ਰੀਮਤੀ ਓਮ ਪ੍ਰਭਾ ਜੈਨ ਨੇ ਕੁਝ ਗਲਾਂ ਕਹੀਆਂ। ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਉਸ ਸਿਪਿਰਿਟ ਵਿਚ ਨਹੀਂ ਕਹੀਆਂ ਸਨ ਜਿਹੜੀ ਲੋਕਾਂ ਨੇ ਉਸ ਵੇਲੇ ਸਮਝ ਲਈ। ਉਨ੍ਹਾਂ ਦਾ ਭਾਵ ਤਾਂ ਡੀਬੇਟ ਦਾ ਜਵਾਬ ਦੇਣ ਦਾ ਸੀ। ਪਰ ਇਹ ਗਲ ਗੌਰਮਿੰਟ ਨਹੀਂ ਭੁਲ ਸਕਦੀ ਕਿ 75 ਫੀ ਸਦੀ ਤੋਂ 80 ਫੀ ਸਦੀ ਆਬਾਦੀ ਪਿੰਡਾਂ ਵਿਚ ਰਹਿੰਦੀ ਹੈ। ਜਿੰਨੀ ਦੇਰ ਪਿੰਡ ਤਰੱਕੀ ਨਾ ਕਰਨਗੇ ਉਨੀ ਦੇਰ ਤਕ ਹਿੰਦੋਸਤਾਨ ਦੀ ਤਰੱਕੀ ਨਾਮੁਮਕਿਨ ਹੈ। ਤੁਸੀਂ ਕਿੰਨੀਆਂ ਕਿਤਾਬਾਂ ਲਿਖੋ ਅਤੇ ਭਾਵੇਂ ਕਿੰਨੇ ਸਟੈਟਿਸਟਿਕਸ ਤਿਆਰ ਕਰੋ। ਸਵਾਲ ਇਹ ਹੈ ਕਿ ਜਿਹੜੀ ਗੁਰਬਤ ਅਸੀਂ ਆਪਣੀਆਂ ਅਖਾਂ ਨਾਲ ਵੇਖ ਰਹੇ ਹਾਂ ਉਸ ਨੂੰ

ਦੂਰ ਕਰੋ। ਉਹ ਬੜੀਆਂ ਬੜੀਆਂ ਕਿਤਾਬਾਂ ਵਿਚ ਲਿਖਿਆਂ ਹੋਇਆਂ ਦੂਰ ਨਹੀਂ ਹੋ ਸਕਦੀਆਂ। ਉਨ੍ਹਾਂ ਨੇ ਠੀਕ ਹੀ ਕਿਹਾ ਹੈ ਕਿ ਪਿੰਡਾਂ ਵਿਚ ਲੈਂਡ ਰੈਵਿਨਿਊ 450 ਲਖ ਮਿਲਦਾ ਹੈ। ਮੈਂ ਇਹ ਗਲ ਮੰਨਦਾ ਹਾਂ। ਮੇਰੀ ਰਿਕੁਐਸਟ ਹੈ ਕਿ ਇਹ ਬੜੀ ਛੋਟੀ ਜਿਹੀ ਆਈਟਮ ਹੈ ਇਸ ਨੂੰ ਮਾਫ ਹੀ ਕਰ ਦਿਉ। ਇਸ ਰਕਮ ਨਾਲ ਸਾਡੇ ਸੂਬੇ ਦੀ ਤਰਕੀ ਵਾਸਤੇ ਕੋਈ ਫਾਇਦਾ ਨਹੀਂ ਪਹੁੰਚ ਸਕਦਾ। ਇਸ ਲਈ ਇਸ ਨੂੰ ਮਾਫ ਹੀ ਕਰ ਦਿਉ। ਇਸ ਵਿਚ ਜਸਟੀਫਿਕੇਸ਼ਨ ਹੈ ਜਿਹੜੀ ਕਿ ਓਮ ਪ੍ਰਭਾ ਜੈਨ ਦੇ ਨੋਟਿਸ ਵਿਚ ਨਹੀਂ ਆਈ। ਜਿਹੜਾ 30 ਸਟੈਂਡਰਡ ਏਕੜ ਜ਼ਮੀਨ ਦਾ ਮਿਆਰ ਰਖਿਆ ਹੈ ਉਸ ਤੋਂ ਅੰਦਾਜ਼ਾ ਲਗਦਾ ਹੈ ਕਿ 3,800 ਰੁਪਏ ਸਾਲਾਨਾ ਤੋਂ ਜ਼ਿਆਦਾ ਆਮਦਨੀ ਨਹੀਂ ਹੋ ਸਕਦੀ। 3,800 ਰੁਪਏ ਦੀ ਆਮਦਨੀ ਵਾਲੇ ਉਪਰ ਤਾਂ ਤੁਸੀਂ ਇੰਕਮ ਟੈਕਸ ਵੀ ਨਹੀਂ ਲਾਉਂਦੇ ਇਸ ਕਰ ਕੇ ਇਨ੍ਹਾਂ ਉਪਰ ਵੀ ਲੈਂਡ ਰੈਵਿਨਿਊ ਨਹੀਂ ਲਗਣਾ ਚਾਹੀਦਾ। ਉਨ੍ਹਾਂ ਦੀ ਆਮਦਨੀ ਤਾਂ ਰੋਟੀ ਖਾਣ ਲਈ ਵੀ ਕਾਫੀ ਨਹੀਂ ਹੈ। ਇਹ ਲੈਂਡ ਰੈਵਿਨਿਊ ਵੀ ਉਹ ਤਾਂ ਦਿੰਦੇ ਹਨ ਜਦੋਂ ਉਨ੍ਹਾਂ ਦੀਆਂ ਕੁਰਕੀਆਂ ਹੁੰਦੀਆਂ ਹਨ। ਤੁਸੀਂ ਲੈਂਡ ਰੈਵੀਨਿਊ ਦੀਆਂ ਰੀਪੋਰਟਾਂ ਪੜ੍ਹੋ ਜਦੋਂ ਤਹਿਸੀਲਦਾਰ ਉਨ੍ਹਾਂ ਨੂੰ ਪਕੜ ਕੇ ਅੰਦਰ ਕਰਦਾ ਹੈ, ਅਰੈਸਟਾਂ ਹੁੰਦੀਆਂ ਹਨ, ਉਨ੍ਹਾਂ ਦੀ ਜ਼ਮੀਨ, ਬੈਲ ਅਤੇ ਮੱਝਾਂ ਕੁਰਕ ਹੁੰਦੀਆਂ ਹਨ ਤਾਂ ਉਹ ਮਰਦੇ ਦਿੰਦੇ ਹਨ। ਉਹ ਪਿੰਡ ਦੇ ਆਦਮੀ ਪਾਵਰਟੀ ਵਿਚ ਰਹਿੰਦੇ ਹਨ, ਚਾਹੇ ਉਹ ਹਰੀਜਨ ਹੈ, ਚਾਹੇ ਮੁਜ਼ਾਰਾ ਹੈ, ਚਾਹੇ ਲੁਹਾਰ ਹੈ, ਚਾਹੇ ਕਾਰਪੈਂਟਰ ਹੈ ਤੇ ਚਾਹੇ ਕਿਸਾਨ ਹੈ ਉਸ ਉਪਰ ਕਈ ਤਰ੍ਹਾਂ ਦੇ ਚਾਰਜ, ਸਰਚਾਰਜ, ਟੈਕਸ, ਚੁਲ੍ਹਾ ਟੈਕਸ ਅਤੇ ਪ੍ਰੋਫੈਸ਼ਨਲ ਟੈਕਸ ਲਗੇ ਹੋਏ ਹਨ। ਬਾਈਸਿਕਲ ਟੈਕਸ ਲਗੇ ਹੋਏ ਹਨ ਭਾਵੇਂ ਜੁਤੀਆਂ ਬਣਾਉਣ ਵਾਲਾ ਵੀ ਹੈ ਉਸ ਦੇ ਉਪਰ ਵੀ ਪ੍ਰੋਫੈਸ਼ਨਲ ਟੈਕਸ ਲਗਾ ਹੋਇਆ ਹੈ। ਪਿੰਡਾਂ ਦੇ ਲੋਕ ਇਕੋਨਮੀ ਵਿਚ ਫਿਟ ਹੋਏ ਹੋਏ ਸਨ ਲੇਕਿਨ ਇਨ੍ਹਾਂ ਨੇ ਉਸ ਦੀ ਇਕਨੋਮੀ ਨੂੰ ਸ਼ੈਟਰ ਕਰ ਦਿਤਾ ਹੈ। ਹਰ ਇਕ ਦੀਆਂ ਜੜ੍ਹਾਂ ਉਖੇੜ ਕੇ ਰਖ ਦਿਤੀਆਂ ਹਨ। ਇਹ ਹਾਲਤ ਪਿੰਡਾਂ ਵਿਚ ਕਰ ਦਿੱਤੀ। ਕੋਈ ਸੜਕ ਨਹੀਂ, ਕੋਈ ਐਜੂਕੇਸ਼ਨ ਨਹੀਂ। ਜਿਥੇ ਸਕੂਲ ਹਨ ਉਥੇ ਸਕੂਲਾਂ ਦੀਆਂ ਬਿਲਡਿੰਗਜ਼ ਦੀ ਹਿਫਾਜ਼ਤ ਨਹੀਂ। ਚੀਫ ਮਿਨਿਸਟਰ ਸਾਹਿਬ, ਐਜੂਕੇਸ਼ਨ ਮਨਿਸਟਰ ਤਾਂ ਕਹਿ ਦਿੰਦੇ ਹਨ ਕਿ ਛੱਪਰ ਹੇਠਾਂ ਬੈਠ ਕੇ ਪੜ੍ਹ ਲਿਆ ਕਰੋ, ਦਰਖਤਾਂ ਹੇਠ ਬੈਠਕੇ ਪੜ੍ਹ ਲਿਆ ਕਰੋ। ਕਹਿਣ ਦੇ ਲਈ ਤਾਂ ਮੈਂ ਵੀ ਕਹਿ ਸਕਦਾ ਹਾਂ ਲੇਕਿਨ ਗਲ ਤਾਂ ਜਾਇਜ਼ ਕਰਨੀ ਚਾਹੀਦੀ ਹੈ। ਅਜ ਪਿੰਡਾਂ ਵਿਚ ਮੁੰਡੇ ਡੰਗਰਾਂ ਦੀ ਤਰਾਂ ਪੜ੍ਹਦੇ ਹਨ। ਸਕੂਲਾਂ ਨੂੰ ਸਬਸਿਡੀ ਨਹੀਂ ਦਿੱਤੀ ਜਾਂਦੀ। ਜਿਹੜੇ ਪਰਾਈਵੇਟ ਸਕੂਲ ਖੋਲ੍ਹ ਕੇ ਗੌਰਮਿੰਟ ਦੀ ਮਦਦ ਕਰਨਾ ਚਾਹੁੰਦੇ ਹਨ ਉਨ੍ਹਾਂ ਨੂੰ ਇਹ ਸਬਸੀਡਾਈਜ਼ ਨਹੀਂ ਕਰ ਸਕਦੇ। ਕਿਹਾ ਇਹ ਜਾਂਦਾ ਹੈ ਕਿ ਤਦ ਮਦਦ ਕਰਾਂਗੇ ਜੇ ਪਹਿਲਾਂ ਆਪਣਾ ਸਕੂਲ ਗੌਰਮਿੰਟ ਨੂੰ ਦੇ ਦਿਉ। ਇਹ ਕੀ ਹੈ ? ਕੀ ਇਸੇ ਤਰਾਂ ਨਾਲ ਤੁਸੀਂ ਐਜੂਕੇਸ਼ਨ ਦਾ ਲੋਕਾਂ ਵਿਚ ਪਰਸਾਰ ਕਰਨਾ ਹੈ ?

ਐਨੀਮਲ ਹਸਬੈਂਡਰੀ ਦੀ ਐਜੂਕੇਸ਼ਨ ਦਾ ਕੀ ਹਾਲ ਹੈ। ਆਨਰੇਬਲ ਮੈਂਬਰ ਨੇ ਇਕ ਕਿਤਾਬ ਦਾ ਜ਼ਿਕਰ ਕੀਤਾ। ਇਸ ਤੋਂ ਅਲਾਵਾ ਮੈਡੀਕਲ ਪ੍ਰੋਫੈਸ਼ਨ ਵਿਚ ਵੀ ਤਬਦੀਲੀਆਂ ਕਰ ਦਿੱਤੀਆਂ। ਇਕ ਚੀਫ ਮੈਡੀਕਲ ਆਫੀਸਰ ਹੋਇਆ ਕਰੇਗਾ, ਉਹ ਪ੍ਰੈਕਟਿਸ ਨਹੀਂ ਕਰੇਗਾ, ਉਹ ਪਿੰਡਾਂ ਵਿਚ ਫਿਰੇਗਾ, ਉਥੇ ਦੇ ਇੰਤਜ਼ਾਮਾਤ ਨੂੰ ਵੇਖੇਗਾ। ਹੈਰਾਨੀ ਹੁੰਦੀ ਹੈ ਪਿੰਡਾਂ ਵਿਚ ਹਸਪਤਾਲ ਹੈ ਨਹੀਂ ਡਾਕਟਰ ਹੈ ਨਹੀਂ, ਦਵਾਈਆਂ ਹੈ ਨਹੀਂ ਕੀ ਦੇਖੇਗਾ ਉਥੇ ਜਾਕੇ ? ਡਾਕਟਰ ਤੁਲਸੀ ਦਾਸ ਦੀ ਬੜੀ ਤਾਰੀਫ ਕੀਤੀ ਸੀ। ਠੀਕ ਹੈ, ਉਹ ਬਿਲਕੁਲ ਜਾਇਜ਼ ਹੈ। ਮਗਰ ਉਨ੍ਹਾਂ ਨੇ ਖੁਦ ਕਿਹਾ ਹੈ ਕਿ ਸਾਡੇ ਪਾਸ ਡਾਕਟਰ ਹੀ ਨਹੀਂ ਨਾ ਪੜ੍ਹਨ ਵਾਲੇ ਔਰ ਨਾ ਦਵਾਈਆਂ ਦੇਣ ਵਾਲੇ ਤਾਂ ਫਿਰ ਉਹ ਚੀਫ ਮੈਡੀਕਲ ਅਫਸਰ ਕਿਨ੍ਹਾਂ ਦਾ ਜਾਕੇ ਕੰਮ ਵੇਖੇਗਾ ? ਅਸੀਂ ਪਹਿਲਾਂ ਵੀ ਇਕ ਸੁਜੈਸ਼ਨ ਕਰ ਚੁਕੇ ਹਾਂ ਕਿ ਜਦ ਤਕ ਡਾਕਟਰ ਨਹੀਂ ਮਿਲਦੇ ਉਤਨੀ ਦੇਰ ਪਿੰਡਾਂ ਵਿਚ ਮੋਬਾਈਲ ਡਿਸਪੈਂਸਰੀਜ਼ ਹੀ ਚਲਾ ਦਿਉ ਜਿਹੜੀਆਂ ਦਸ ਦਸ, ਵੀਹ ਵੀਹ ਪਿੰਡਾਂ ਨੂੰ ਸਰਵ ਕਰਨ। ਮਗਰ ਇਸ ਸਰਕਾਰ ਦੇ ਕੰਨਾਂ ਤੇ ਜੂੰ ਤਕ ਨਹੀਂ ਰੀਂਗਦੀ।

[ਸਰਦਾਰ ਗੁਰਨਾਮ ਸਿੰਘ]

ਕੋਈ ਤਰੱਕੀ ਨਹੀਂ, ਕੋਈ ਸੈਨੀਟੇਸ਼ਨ ਨਹੀਂ, ਐਨੀਮਲ ਹੈਲਥ ਦਾ ਪ੍ਰਬੰਧ ਨਹੀਂ, ਲੋ ਇਨਕਮ ਗਰੁਪ ਹਾਊਸਿੰਗ ਸਕੀਮ ਕੋਈ ਨਹੀਂ। ਪਲੈਨਿੰਗ ਕਮੀਸ਼ਨ ਹੈ ਲੇਕਿਨ ਇਸ ਸਿਲਸਿਲੇ ਵਿਚ ਕੋਈ ਪਲੈਨਿੰਗ ਨਹੀਂ। ਜੇ ਪਲੈਨ ਹੀ ਬਣਾਉਣੀ ਹੈ ਤਾਂ ਇਸ ਕਿਸਮ ਦੀ ਬਣਾਉ ਕਿ ਫਲਡਜ਼ ਨਾਲ ਜਿਥੇ ਪਿੰਡ ਰੁੜ੍ਹ ਜਾਂਦੇ ਹਨ ਉਥੇ ਨਵੇਂ ਤਰੀਕੇ ਦੇ ਮਕਾਨ ਬਨਾਉ। ਲੇਕਿਨ ਰੋਹਤਕ ਵਿਚ ਹੁਣ ਤਕ ਫਲਡ ਵਾਟਰ ਪਿੰਡਾਂ ਵਿਚ ਖੜ੍ਹਾ ਹੈ। ਸਰਕਾਰ ਨੇ ਹੁਣ ਤਕ ਇਹਤਿਆਤ ਨਹੀਂ ਕੀਤੀ। ਸਾਨੂੰ ਇਹ ਖਿਆਲ ਨਹੀਂ ਕਿ ਹਿੰਦੀ ਰਿਜਨ ਵਿਚ ਹੈ ਜਾਂ ਪੰਜਾਬੀ ਰਿਜਨ ਵਿਚ। ਇਹ ਨਿਰੀ ਪੰਜਾਬੀ ਰਿਜਨ ਜਾਂ ਹਿੰਦੀ ਰਿਜਨ ਦੀ ਗਲ ਨਹੀਂ ਔਰ ਨਾ ਹੀ ਅਸੀਂ ਚਾਹੁੰਦੇ ਹਾਂ ਕਿ ਹਿੰਦੀ ਰਿਜਨ ਨਾਲ ਡਿਸਕਿਰੀਮੀਨੇਸ਼ਨ ਹੋਵੇ। ਕੋਈ ਰੀਜ਼ਨ ਹੋਵੇ, ਸਰਕਾਰ ਦਾ ਇਹ ਫਰਜ਼ ਹੈ ਕਿ ਉਥੇ ਅਮੈਨੇਟੀਜ਼, ਪਹੁੰਚਾਏ ਆਰਡੀਨਰੀ ਨਿਸੈਸਿਟੀਜ਼ ਆਫ ਲਾਈਫ ਹਰ ਪਾਸੇ ਹਰ ਇਕ ਨੂੰ ਮਿਲਣੀਆਂ ਚਾਹੀਦੀਆਂ ਹਨ। ਹਾਲਤ ਇਹ ਹੈ ਕਿ ਰੂਰਲ ਏਰੀਆਜ਼ ਲਈ ਕੋਈ ਫੰਡ ਨਹੀਂ। ਡਿਵੈਲਪਮੈਂਟ ਵਾਸਤੇ ਜਿਹੜੀਆਂ ਪੰਚਾਇਤਾਂ ਨੂੰ ਗਰਾਂਟਾਂ ਮਿਲੀਆਂ ਉਹ ਵਿਦਡਰਾ ਹੋ ਗਈਆਂ। ਉਹ ਕਿਸ ਲਈ ਹੋਈਆਂ ? ਇਸ ਗਲ ਦਾ ਸਭ ਨੂੰ ਪਤਾ ਹੈ। ਡਾਕਟਰ ਸਾਹਿਬ ਜਾਣਦੇ ਨੇ ਕਿ ਯੂਨਾਈਟਿਡ ਪੰਜਾਬ ਵਿਚ ਐਗਰੀਕਲਚਰਲ ਕਾਲੇਜ ਵਿਚੋਂ ਜਦ ਕੋਈ ਗਰੇਜੂਏਟ ਬਣਕੇ ਨਿਕਲਦਾ ਸੀ ਤਾਂ ਉਸ ਨੂੰ ਇਕ ਇਕ ਦੋ ਦੋ ਮੁਰੱਬੇ ਜ਼ਮੀਨ ਦਿੱਤੀ ਜਾਂਦੀ ਸੀ। ਲਾਇਲ-ਪੁਰ ਬਾਰੇ ਇਸ ਫੈਕਟ ਦਾ ਉਨ੍ਹਾਂ ਨੂੰ ਪਤਾ ਹੋਵੇਗਾ। ਉਹ ਗਰੈਜੂਏਟ ਮਾਡਲ ਫਾਰਮਾਂ ਬਣਾਉਂਦੇ ਸੀ ਔਰ ਆਪਣੀ ਨਾਲੇਜ ਨਾਲ ਲੋਕਾਂ ਨੂੰ ਇਕ ਨਮੂਨਾ ਪੇਸ਼ ਕਰਿਆ ਕਰਦੇ ਸੀ। ਅਸਾਂ ਇਥੇ ਐਗਰੀ-ਕਲਚਰਲ ਯੂਨੀਵਰਸਿਟੀ ਵੀ ਬਣਾਈ ਹੈ, ਐਗਰੀਕਲਚਰਲ ਕਾਲੇਜ ਵਿਚੋਂ ਗਰੈਜੂਏਟ ਵੀ ਨਿਕਲ ਗਏ। ਪਰ ਮੈਂ ਪੁਛਦਾ ਹਾਂ ਕਿ ਕੀ ਕਿਸੇ ਗਰੈਜੂਏਟ ਨੇ ਅਪਣੀ ਐਜੂਕੇਸ਼ਨ ਤੋਂ ਬਾਅਦ ਐਗਰੀਕਲਚਰ ਦਾ ਪ੍ਰੈਕਟੀਕਲ ਕੰਮ ਕੀਤਾ ਹੈ ? ਕੀ ਤੁਸਾਂ ਵੀ ਉਨ੍ਹਾਂ ਨੂੰ ਆਪਣੀ ਨਾਲੇਜ ਦਾ ਅਗੇ ਵਿਸਤਾਰ ਕਰਨ ਲਈ ਫੈਸਿਲੀਟੀਜ਼ ਦਿੱਤੀਆਂ ਹਨ ? ਜੇ ਇਨਸੈਂਟਿਵ ਹੀ ਨਹੀਂ ਦਿੰਦੇ, ਪਿੰਡਾਂ ਵਿਚ ਸੈਟਲ ਹੋਣ ਲਈ ਜ਼ਮੀਨ ਹੀ ਨਹੀਂ ਦਿੰਦੇ ਤਾਂ ਉਹ ਫਾਰਮਾਂ ਬਣਾ ਕੇ ਲੋਕਾਂ ਨੂੰ ਕਿਵੇਂ ਦਸਣ ਕਿ ਐਗਰੀਕਲਚਰ ਦੇ ਕਿਹੜੇ ਕਿਹੜੇ ਅਤੇ ਨਵੇਂ ਇੰਪਰੂਵਡ ਤਰੀਕੇ ਹਨ ? ਉਹ ਬਸ ਅਪਣੀ ਨਾਲੇਜ ਲੈਕੇ ਬੈਠ ਜਾਂਦੇ ਹਨ ਜਿਸ ਦਾ ਉਨ੍ਹਾਂ ਨੂੰ ਔਰ ਨਾ ਹੀ ਪਿੰਡ ਵਾਲਿਆਂ ਨੂੰ ਕੋਈ ਫਾਇਦਾ ਹੁੰਦਾ ਹੈ।

ਇਸ ਤੋਂ ਅਲਾਵਾ ਐਗਰੀਕਲਚਰ ਦੇ ਸਬੰਧ ਵਿਚ ਦੇਹਾਤੀਆਂ ਵਿਚ ਇਕ ਹੋਰ ਬਹੁਤ ਵਡੀ ਡਰਾਬੈਕ ਹੈ, ਖਰਾਬੀ ਹੈ। ਜਦ ਮੌਕਾ ਆਉਂਦਾ ਹੈ ਤਾਂ ਉਨ੍ਹਾਂ ਕੋਲ ਰਿਟੇਨਿੰਗ ਪਾਵਰ ਨਹੀਂ ਹੁੰਦੀ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜਦ ਉਨ੍ਹਾਂ ਦੀ ਪਰੋਡਿਊਸ ਖੇਤਾਂ ਵਿਚ ਨਿਕਲ ਕੇ ਘਰ ਆਉਂਦੀ ਹੈ ਤਾਂ ਉਸ ਵੇਲੇ ਉਸ ਨੂੰ ਮਾਰਕਿਟ ਕਰਨ ਦਾ ਮੌਕਾ ਨਹੀਂ ਹੁੰਦਾ ਔਰ ਨਾ ਹੀ ਉਹ ਉਸ ਨੂੰ ਘਰ ਰਖ ਸਕਦੇ ਹਨ, ਉਹ ਉਸ ਨੂੰ ਸਸਤੇ ਰੇਟ ਤੇ ਵੇਚਣ ਤੇ ਮਜਬੂਰ ਹੁੰਦੇ ਹਨ ਕਿਉਂਕਿ ਉਨ੍ਹਾਂ ਨੇ ਅਪਣੇ ਸਿਰੋਂ ਕਰਜ਼ਾ ਉਤਾਰਨਾ ਹੁੰਦਾ ਹੈ। ਡਿਪਟੀ ਸਪੀਕਰ ਸਾਹਿਬਾ, ਪਿੰਡ ਵਿਚ ਕੋਈ ਆਦਮੀ ਅਜਿਹਾ ਨਜ਼ਰ ਨਹੀਂ ਆਉਂਦਾ ਜਿਸ ਦੇ ਸਿਰ ਕਰਜਾ ਨਾ ਚੜ੍ਹਿਆ ਹੋਇਆ ਹੋਵੇ। ਸਾਡੀਆਂ ਅਪਣੀਆਂ ਰੀਪੋਰਟਾਂ ਦੇ ਮੁਤਾਬਕ ਪਿੰਡਾਂ ਵਿਚ ਲੋਕਾਂ ਦੀ ਅਕਸਰੀਅਤ ਕਰਜ਼ੇ ਥਲੇ ਦਬੀ ਹੋਈ ਹੈ। ਮਿਸਾਲਾਂ ਤਾਂ ਅਮਰੀਕਾ ਵਰਗੇ ਦੇਸ਼ ਦੀਆਂ ਦਿੱਤੀਆਂ ਜਾਂਦੀਆਂ ਹਨ ਪਰ ਸਾਡੇ ਹਾਲਾਤ ਅਮਰੀਕਾ ਵਰਗੇ ਨਹੀਂ। ਇਨ੍ਹਾਂ ਹਾਲਾਤ ਵਿਚ ਸਾਡਾ ਮੁਲਕ ਕਿਸ ਤਰਾਂ ਤਰੱਕੀ ਵਲ ਜਾ ਸਕਦਾ ਹੈ ਜਦ ਪਿੰਡਾਂ ਵਿਚ ਇਹੋ ਜਿਹੀ ਹਾਲਤ ਹੋਵੇ। ਮੈਂ ਨਹੀਂ ਕਹਿੰਦਾ ਕਿ ਸ਼ਹਿਰਾਂ ਦੀ ਪੂਰੀ ਤਰਾਂ ਤਰੱਕੀ ਹੋ ਚੁਕੀ ਹੈ। ਇਥੇ ਵੀ ਬੜੇ ਨੁਕਸ ਹਨ, ਪਾਣੀ ਸੜਕਾਂ ਤੇ ਫਿਰਦਾ ਰਹਿੰਦਾ ਹੈ, ਸੈਨੀਟੇਸ਼ਨ ਦਾ ਇੰਤਜ਼ਾਮ ਨਹੀਂ, ਡਰਟ ਹੈ, ਗੰਦਗੀ ਮਚੀ ਹੋਈ ਹੈ, ਜਿਸ ਨਾਲ ਜ਼ਰਾ ਮਾਸਾ ਲਗਦੀ ਹੋਵੇ ਹੈਲਥ ਅਫਸਰ ਉਸ ਦਾ ਚਲਾਨ ਕਰ ਦਿੰਦਾ ਹੈ, ਬਾਕੀਆਂ ਦੇ ਭਾਵੇਂ ਜੋ ਮਰਜ਼ੀ ਹੁੰਦਾ

ਰਹੇ। ਇਸ ਤਰਾਂ ਦੀ ਡਰਟ ਹਿੰਦੁਸਤਾਨ ਵਿਚ ਭਰੀ ਹੋਈ ਹੈ। ਇਸ ਡਰਟ ਨੂੰ ਰੀਮੂਵ ਕਰਨ ਦਾ ਕੋਈ ਬੰਦੋਬਸਤ ਨਹੀਂ ਕਰਦਾ।

ਚੀਫ ਮਨਿਸਟਰ ਨੇ ਐਲਾਨ ਕੀਤਾ ਹੈ ਕਿ ਐਗਰੀਕਲਚਰ ਦੀ ਪੈਦਾਵਾਰ ਨੂੰ ਦੁਗਣਾ ਕਰਨਾ ਹੈ ਡਬਲ ਕਰਨਾ ਹੈ। ਬੜੀ ਖੁਸ਼ੀ ਦੀ ਗਲ ਹੈ। ਇਹ ਇਕ ਬੜਾ ਅੱਛਾ ਮਕਸਦ ਹੈ। ਅਗਰ ਜੈਨੁਇਨ ਹਨ ਤਾਂ ਜ਼ਰੂਰ ਵਧਾਵਾਂਗੇ। ਇਸ ਵਿਚ ਕੋਈ ਮੁਸ਼ਕਲ ਗਲ ਨਹੀਂ। ਪਰ ਆਓ ਹੁਣ ਦੇ ਹਾਲਾਤ ਦੇ ਸਾਹਮਣੇ ਜ਼ਰਾ ਐਗਜ਼ਾਮਿਨ ਤਾਂ ਕਰ ਲਈਏ ਕਿ ਕਿਵੇਂ ਇਹ ਚੀਜ਼ ਪੂਰੀ ਹੋ ਸਕਦੀ ਹੈ। ਇਸ ਐਲਾਨ ਨੂੰ ਸੁਣ ਕੇ ਕਿਧਰੇ ਲੋਕ ਇਸ ਭਲੇਖੇ ਵਿਚ ਨਾ ਪੈ ਜਾਣ ਕਿ ਅਗਲੇ ਸਾਲ ਕਣਕ 8 ਰੁਪਏ ਮਨ ਹੋ ਜਾਵੇਗੀ। ਆਖਿਰ ਇਸ ਸਾਰੀ ਚੀਜ਼ ਨੂੰ ਹਰ ਪਖ ਵਲੋਂ ਸੋਚੀਏ।

ਡਿਪਟੀ ਸਪੀਕਰ ਸਾਹਿਬਾ, ਜਦ ਮੈਂ ਪੜ੍ਹਦਾ ਹੁੰਦਾ ਸੀ ਤਾਂ ਸਾਡੀ ਕੋਠੀ ਦੇ ਸਾਹਮਣੇ ਇਕ ਮਦਾਰੀ ਬੈਠਦਾ ਸੀ। ਜਦ ਸਕੂਲੋਂ ਆਉਂਦੇ ਸੀ ਵੇਖਦੇ ਸੀ ਕਿ ਮਦਾਰੀ ਨੇ ਇਕ ਕਬੂਤਰ ਪਕੜ ਲੈਣਾ, ਇਕ ਦੇ ਦੋ ਕਰ ਲੈਣੇ, ਦੋ ਦੇ ਤਿੰਨ।

**ਕੁਝ ਆਨਰੇਬਲ ਮੈਂਬਰ :** ਇਥੇ ਵੀ ਮਦਾਰੀ ਬੈਠਾ ਹੈ।

**ਸਰਦਾਰ ਗੁਰਨਾਮ ਸਿੰਘ :** ਅਖੀਰ ਵਿਚ ਉਸ ਨੇ ਕਹਿ ਦੇਣਾ ਕਿ ਇਹ ਤਾ ਸਿਰਫ ਹੱਥ ਦੀ ਸਫਾਈ ਹੈ, ਕੋਈ ਜੰਤਰ ਮੰਤਰ ਨਹੀਂ। ਸੋ ਆਉ, ਇਸ ਨੂੰ ਐਗਜ਼ਾਮਿਨ ਕਰ ਲਈਏ ਕਿ ਕੀ ਵਾਕਈ ਪ੍ਰੋਡਕਸ਼ਨ ਡਬਲ ਹੋ ਜਾਏਗੀ ?

ਐਗਰੀਕਲਚਰਲ ਪ੍ਰੋਡਿਊਸ ਨੂੰ ਵਧਾਉਣ ਵਿਚ ਸਭ ਤੋਂ ਪਹਿਲੀ ਰੁਕਾਵਟ ਅਨਕੰਟਰੋਲੇਬਲ ਐਲੀਮੈਂਟ ਹੈ ਨੇਚਰ ਜਿਸ ਦੇ ਉਪਰ ਆਪ ਦਾ ਕੋਈ ਕੰਟ੍ਰੋਲ ਨਹੀਂ। ਕੁਹਰਾ ਪੈ ਜਾਂਦਾ ਹੈ, ਵਕਤ ਸਿਰ ਮੀਂਹ ਨਹੀਂ ਪੈਂਦਾ, ਹੜ੍ਹ ਆ ਜਾਂਦੇ ਹਨ ਉਨ੍ਹਾਂ ਨਾਲ ਵਾਟਰ ਲਾਗਿੰਗ ਹੋ ਜਾਂਦੀ ਹੈ। ਇਨ੍ਹਾਂ ਹਾਲਾਤ ਉਤੇ ਨਾ ਤਾਂ ਚੀਫ ਮਨਿਸਟਰ ਸਾਹਿਬ ਦਾ ਕੰਟ੍ਰੋਲ ਹੈ ਔਰ ਨਾ ਹੀ ਕਿਸੇ ਹੋਰ ਦਾ। ਉਨ੍ਹਾਂ ਨੇ ਪਹਿਲੀ ਵਾਰ ਜ਼ਬਾਨ ਵਿਚੋਂ ਐਗਰੀਕਲਚਰਲ ਪ੍ਰੋਡਿਊਸ ਨੂੰ ਡਬਲ ਕਰਨ ਦੇ ਲਫਜ਼ ਕਢੇ ਹੀ ਸਨ ਕਿ ਪਾਲਾ ਪੈ ਗਿਆ।

**श्री मंगल सैन :** काली ज़बान है ।

**ਸਰਦਾਰ ਗੁਰਨਾਮ ਸਿੰਘ :** ਇਸ ਵਕਤ ਫਸਲ ਦੀ ਹਾਲਤ ਇਹ ਹੈ ਕਿ ਰੁਪਏ ਵਿਚੋਂ ਚਾਰ ਆਨੇ ਜਾਂ ਛੇ ਆਨੇ ਰਹਿ ਗਈ ਹੈ। ਬਾਕੀ ਸਾਰੀ ਦੀ ਸਾਰੀ ਮਾਰੀ ਗਈ ਹੈ। ਮੈਂ ਇਸ ਗਲ ਤੇ ਇਸ ਲਈ ਜ਼ੋਰ ਦਿੰਦਾ ਹਾਂ ਕਿ ਲੋਕ ਧੋਖੇ ਵਿਚ ਨਾ ਬੈਠੇ ਰਹਿਣ ਕਿ ਅਗਲੇ ਸਾਲ ਕਣਕ ਖੂਬ ਮਿਲ ਜਾਏਗੀ। ਕਿਤਨੀ ਬਦਕਿਸਮਤੀ ਹੈ ਕਿ ਖੂਨ ਪਸੀਨਾ ਇਕ ਕਰਕੇ ਜ਼ਿਮੀਂਦਾਰ ਖੇਤ ਵਾਹੁੰਦਾ ਹੈ, ਜੇਠ ਹਾੜ੍ਹ ਦੀਆਂ ਗਰਮੀਆਂ ਔਰ ਕੜਾਕੇ ਦੀ ਸਰਦੀ ਦੀਆਂ ਰਾਤਾਂ ਕਢਦਾ ਹੈ ਇਹ ਆਸ ਰਖਦਾ ਹੈ ਕਿ ਫਸਲ ਬਹੁਤ ਚੰਗੀ ਹੋਵੇਗੀ, ਪਰ ਐਸੀ ਮੁਸੀਬਤ ਪੈਂਦੀ ਹੈ ਕਿ ਉਹ ਬਿਲਕੁਲ ਖਤਮ ਹੋ ਜਾਂਦੀ ਹੈ।

ਕਿਹਾ ਗਿਆ ਹੈ ਕਿ ਅਮਰੀਕਾ ਵਾਲੇ 30 ਮਣ ਦੀ ਪ੍ਰੋਡਿਊਸ ਕਰਦੇ ਹਨ ਔਰ ਇਥੇ ਸਿਰਫ 13 ਮਣ ਹੁੰਦੀ ਹੈ, ਇਸ ਨੂੰ ਵਧਾਇਆ ਜਾ ਸਕਦਾ ਹੈ। ਇਸ ਵਿਚ ਕਿਹੜੀ ਮੁਸ਼ਕਿਲ ਹੈ ? ਪਹਿਲੀ ਗਲ ਤਾਂ ਇਹ ਹੈ ਕਿ ਜਿਹੜੀ ਸਾਡੀ ਜ਼ਮੀਨ ਹੈ ਉਹ ਐਕਸਪਲਾਇਟ ਹੋ ਚੁਕੀ ਹੈ। ਮੁਦਤਾਂ ਤੋਂ ਇਹ ਇਕ ਐਗਰੀ-ਕਲਚਰਲ ਦੇਸ਼ ਰਿਹਾ ਹੈ, ਇਸ ਦੀ ਜ਼ਮੀਨ ਐਗਜ਼ਾਸਟ ਹੋ ਚੁਕੀ ਹੈ। ਕੀ ਇਥੋਂ ਦਾ ਮੁਕਾਬਲਾ ਅਮਰੀਕਾ ਦੀ ਵਰਜਿਨ ਲੈਂਡ ਨਾਲ ਕੀਤਾ ਜਾ ਸਕਦਾ ਹੈ ? ਹਰਗਿਜ਼ ਨਹੀਂ। ਮਿੰਟਗੁਮਰੀ, ਲਾਇਲ-ਪੁਰ ਵਿਚ ਹੀ ਇਹ ਚੀਜ਼ ਹੋ ਸਕਦੀ ਸੀ। ਦੂਜੀ ਗਲ ਇਕਨਾਮਿਕ ਹੋਲਡਿੰਗਜ਼ ਦੀ ਹੈ। ਜਿਹੜੇ ਅਮਰੀਕਾ ਵਲ ਧਿਆਨ ਕਰਦੇ ਨੇ ਉਹ ਇਸ ਗਲ ਨੂੰ ਭੁਲ ਜਾਂਦੇ ਹਨ ਕਿ ਉਥੇ 60,000 ਏਕੜ ਦਾ ਇਕ ਇਕ ਫ਼ਾਰਮ

[ਸਰਦਾਰ ਗੁਰਨਾਮ ਸਿੰਘ]

ਹੈ ਜਿਥੇ ਟਰੈਕਟਰ ਚਲਦੇ ਹਨ, ਥਰੈਸ਼ਰ ਚਲਦੇ ਹਨ। ਫਰਟੇਲਾਈਜ਼ਰ ਉਥੇ ਨਿਹਾਇਤ ਚੀਪ ਹੈ। ਇਸ ਤੋਂ ਅਲਾਵਾ ਜਿਹੜਾ ਕਲਟੀਵੇਟਰ ਹੈ ਉਸ ਲਈ ਚਾਹੀਦਾ ਹੈ ਬਰੇਨ। ਕੈਪੀਟਲ ਵੀ ਉਸ ਲਈ ਜ਼ਰੂਰੀ ਹੈ, ਇਟੈਲੀਜੈਂਸ ਵੀ ਜ਼ਰੂਰੀ ਹੈ, ਇੰਡਸਟਰੀ ਵੀ ਜ਼ਰੂਰੀ ਹੈ, ਫਿਜ਼ੀਕ ਵੀ ਜ਼ਰੂਰੀ ਹੈ। ਕੀ ਤੁਸੀਂ ਦੇ ਸਕੋਗੇ ਚੀਪ ਫਰਟੇਲਾਈਜ਼ਰ ? ਮੇਰੇ ਕੋਲ ਵਿਜੀਲੈਂਸ ਡੀਪਾਰਟਮੈਂਟ ਦੀ ਇਕ ਰੀਪੋਰਟ ਹੈ। ਉਸ ਵਿਚ ਲਿਖਿਆ ਹੈ—

> **Loans amounting to Rs. one crore and ten lakhs for fertilizers were given under fictitious names or to those who have no capacity to pay.**

ਇਕ ਕਰੋੜ ਤੋਂ ਜ਼ਿਆਦਾ ਰੁਪਏ ਦਾ ਲੋਨ ਫਿਕਟੀਸ਼ੀਅਸ ਨਾਵਾਂ ਤੇ ਦਿੱਤਾ ਗਿਆ ਜਿਹੜੇ ਹੁਣ ਮਿਲਦੇ ਹੀ ਨਹੀਂ। ਜਿਹੜੇ ਅਸਲ ਵਿਚ ਜ਼ਮੀਦਾਰ ਸਨ ਜਿਨ੍ਹਾਂ ਨੂੰ ਲੋੜ ਸੀ ਉਨ੍ਹਾਂ ਨੂੰ ਮਿਲਿਆ ਹੀ ਨਹੀਂ। ਜਿੱਥੇ ਹਾਲਤ ਇਹ ਹੋਵੇ ਉਥੇ ਕਿਵੇਂ ਆਸ ਕੀਤੀ ਜਾ ਸਕਦੀ ਹੈ ਕਿ ਇਸ ਪਖ ਵਿਚ ਵੀ ਤਰੱਕੀ ਹੋ ਸਕਦੀ ਹੈ ?

ਅਮਰੀਕਾ ਵਿਚ ਪ੍ਰੋਡਿਊਸ ਕਿਉਂ ਵਧੀ ? ਉਥੇ ਇਕ ਏਕੜ ਵਿਚ 250 ਪੌਂਡ ਫਰਟੇਲਾਈਜ਼ਰਜ਼ ਪਾਉਂਦੇ ਹਨ। ਮੈਂ ਪੁਛਦਾ ਹਾਂ ਕਿ ਕੀ 250 ਪੌਂਡ ਫਰਟੇਲਾਈਜ਼ਰ ਫੀ ਏਕੜ ਦੇ ਹਿਸਾਬ ਨਾਲ ਤੁਸੀਂ ਦੇ ਸਕਦੇ ਹੋ ? ਹੈ ਇਤਨਾ ਫਰਟੇਲਾਈਜ਼ਰ ਅਪਣੇ ਪਾਸ ਦੇਣ ਲਈ ? ਜਿਸ ਨੂੰ ਤੁਸੀਂ ਦੋ ਦੋ ਏਕੜ ਜ਼ਮੀਨ ਦੇ ਰਹੇ ਹੋ ਉਹ ਐਨਾ ਫਰਟੇਲਾਈਜ਼ਰ ਐਨੀ ਭਾਰੀ ਕੀਮਤ ਤੇ ਖਰੀਦ ਨਹੀਂ ਸਕਦਾ ਜਿਸ ਉਤੇ ਅਜ ਕਲ ਤੁਸੀਂ ਦਿੰਦੇ ਹੋ। ਕੀ ਤੁਸੀਂ ਉਸ ਨੂੰ ਇਹ ਮੁਫਤ ਦਿਉਗੇ, ਬਿਜਲੀ ਮੁਫਤ ਦਿਉਗੇ ? [5.00 p.m.] ਮਕੈਨੀਕਲ ਐਪਲਾਇੰਸਿਜ਼ ਠੀਕ ਨਹੀਂ ਚਲ ਸਕਦੇ ਕਿਉਂਕਿ ਫਾਰਮ ਛੋਟੇ ਨੇ। ਕੀ ਦੋ ਮਰਲੇ, 4 ਮਰਲੇ ਜਾਂ ਕਨਾਲ ਦੋ ਕਨਾਲ ਦੇ ਫਾਰਮ ਵਿਚ ਟਰੈਕਟਰ ਚਲਾਏ ਜਾ ਸਕਦੇ ਨੇ ? ਨਹੀਂ ਚਲਾਏ ਜਾ ਸਕਦੇ। ਇਸ ਦੇ ਜਵਾਬ ਵਿਚ ਇਹ ਕਹਿੰਦੇ ਨੇ ਕੋਆਪਰੇਟਿਵ ਫਾਰਮਿੰਗ ਨਾਲ ਚਲਾਏ ਜਾ ਸਕਦੇ ਨੇ। ਪਰ ਮੈਂ ਕਹਿੰਦਾ ਹਾਂ ਕਿ ਕੋਆਪਰੇਟਿਵ ਫਾਰਮਿੰਗ ਤਾਂ ਰੂਸ ਵਿਚ ਵੀ ਫੇਲ ਹੋਈ ਹੈ ਜਿਥੋਂ ਇਹ ਕਾਪੀ ਕਰ ਕੇ ਇਥੇ ਸ਼ੁਰੂ ਕਰਨਾ ਚਾਹੁੰਦੇ ਨੇ......

**Minister for Planning and Public Works:** That is the collective farming.

**ਸਰਦਾਰ ਗੁਰਨਾਮ ਸਿੰਘ :** ਸਰਦਾਰ ਦਰਬਾਰਾ ਸਿੰਘ ਨੂੰ ਇਹ ਪਤਾ ਹੈ ਕਿ ਲੋਕ ਹਾਲੇ ਕੋਆਪਰੇਟਿਵ ਫਾਰਮਿੰਗ ਵਾਸਤੇ ਤਿਆਰ ਨਹੀਂ ਔਰ ਜੇਕਰ ਇਹ ਚੀਜ਼ ਚਲਾਉਣ ਦੀ ਕੋਸ਼ਿਸ਼ ਕੀਤੀ ਗਈ ਤਾਂ ਇਸ ਦਾ ਮਤਲਬ ਹੋਵੇਗਾ ਕਿ ਇਹ ਇਕ ਦੂਜੇ ਦਾ ਸਿਰ ਤੁੜਾ ਕੇ ਉਨ੍ਹਾਂ ਦੇ ਚਾਲਾਨ ਕਰਾਇਆ ਕਰਨਗੇ। ਮੈਂ ਕਹਿੰਦਾ ਹਾਂ ਕਿ ਕੋਆਪਰੇਟਿਵ ਫਾਰਮਿੰਗ ਕਾਮਯਾਬ ਹੋ ਸਕਦੀ ਹੈ ਜੇਕਰ ਇਸ ਲਈ ਲੋਕ ਤਿਆਰ ਹੋਣ, ਮਗਰ ਲੋਕ ਹਾਲੇ ਇਸ ਲਈ ਤਿਆਰ ਨਹੀਂ ਔਰ ਨਾ ਹੀ ਛੇਤੀ ਕੀਤੇ ਤਿਆਰ ਹੋਣਗੇ। ਮੈਂ ਇਨ੍ਹਾਂ ਤੋਂ ਪੁਛਦਾ ਹਾਂ ਕਿ ਜੇਕਰ ਲੋਕ ਇਸ ਲਈ 50 ਸਾਲ ਹੋਰ ਤਿਆਰ ਨਹੀਂ ਹੁੰਦੇ ਤਾਂ ਕੀ ਤੁਸੀਂ ਮੁਲਕ ਨੂੰ ਇਤਨਾ ਚਿਰ ਇੰਤਜ਼ਾਰ ਕਰ ਕੇ ਭੁਖਾ ਮਾਰਨਾ ਚਾਹੁੰਦੇ ਹੋ ? ਹੁਣ ਵੀ ਬਾਹਰੋਂ ਵ੍ਹੀਟ ਇੰਪੋਰਟ ਕੀਤੀ ਜਾ ਰਹੀ ਹੈ ਤਾਂ ਗੁਜ਼ਾਰਾ ਹੋ ਰਿਹਾ ਹੈ, ਕਿਤਨਾ ਚਿਰ ਤਕ ਫਾਰਿਨ ਵ੍ਹੀਟ ਲਿਆਂਦੇ ਰਹੋਗੇ। ਇਸ ਲਈ ਮੈਂ ਕਹਾਂਗਾ ਕਿ ਤੁਸੀਂ ਇਸ ਲਈ ਇਕ ਹਾਈ ਪਾਵਰਡ ਐਗਰੇਰੀਅਨ ਕਮਿਸ਼ਨ ਬਣਾਵੋ ਜਿਹੜਾ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਅਗਜ਼ੈਮਿਨ ਕਰੇ। ਇਕ ਤਾਂ ਉਹ ਇਹ ਚੀਜ਼ ਦੇਖੇ ਕਿ ਸੀਲਿੰਗ ਦਾ ਈਫੈਕਟ ਪਰੋਡਿਊਸ ਤੇ ਕੀ ਪਿਆ ਹੈ। ਦੂਜੀ ਚੀਜ਼ ਉਹ ਇਹ ਐਗਜ਼ੈਮਿਨ ਕਰੇ ਕਿ ਜਿਹੜੇ ਇਸ ਵੇਲੇ ਦੇ ਮੀਨਜ਼ ਹਨ, ਕੀ ਉਨ੍ਹਾਂ ਨਾਲ ਪਰੋਡਕਸ਼ਨ ਵਧ ਸਕਦੀ ਹੈ ਕਿ ਨਹੀਂ ਵਧ ਸਕਦੀ। ਅਗਰ ਇਨ੍ਹਾਂ ਚੀਜ਼ਾਂ ਨੂੰ ਐਗਜ਼ੈਮਿਨ ਕਰਨ

ਵਾਸਤੇ ਕੋਈ ਹਾਈ ਪਾਵਰਡ ਐਗਰੇਰੀਅਨ ਕਮਿਸ਼ਨ ਨਹੀਂ ਬਣਾਓਗੇ ਤਾਂ ਮੈਂ ਇਸ ਚੀਜ਼ ਲਈ ਚੀਫ ਮਨਿਸਟਰ ਨੂੰ ਵਾਰਨਿੰਗ ਦੇਣਾ ਚਾਹੁੰਦਾ ਹਾਂ ਕਿ ਜੇਕਰ ਸਾਡੇ ਇਹੋ ਵਸੀਲੇ ਰਹੇ ਤਾਂ ਪੈਦਾਵਾਰ ਨਹੀਂ ਵਧੇਗੀ । ਸਾਨੂੰ ਇਹ ਚੀਜ਼ ਕਹਿ ਕੇ ਕਿ ਇਨ੍ਹਾਂ ਵਸੀਲਿਆਂ ਨਾਲ ਪੈਦਾਵਾਰ ਡਬਲ ਹੋ ਜਾਵੇਗੀ, ਸਾਨੂੰ ਧੋਖੇ ਵਿੱਚ ਰਖਣਾ ਚਾਹੁੰਦੇ ਨੇ। ਮੈਂ ਸਮਝਦਾ ਹਾਂ ਕਿ ਇਸ ਸੀਲਿੰਗ ਦੀ ਵਜਾਹ ਨਾਲ ਪੈਦਾਵਾਰ ਅਗੇ ਨਾਲੋਂ ਘਟੀ ਹੈ, ਵਧੀ ਨਹੀਂ। ਪਾਕਿਸਤਾਨ ਸਾਡਾ ਪੜੋਸੀ ਦੇਸ਼ ਹੈ ਉਥੇ 200 ਤੋਂ 300 ਏਕੜ ਜ਼ਮੀਨ ਦੀ ਸੀਲਿੰਗ ਰਖੀ ਗਈ ਹੈ । ਜੇ ਇਤਨੀ ਸੀਲਿੰਗ ਰਖੀ ਜਾਵੇਗੀ ਤਾਂ ਲੋਕਾਂ ਨੂੰ ਮਕੈਨੀਕਲ ਐਪਲਾਇੰਸਿਜ਼ ਨਾਲ ਖੇਤੀ ਕਰਨ ਦਾ ਮੌਕਾ ਮਿਲ ਜਾਵੇਗਾ ਔਰ ਉਹ ਅਪਣੀ ਪਰੋਡਿਊਸ ਮਾਰਕਿਟ ਵਿਚ ਲਿਆ ਸਕਣਗੇ ਔਰ ਮੁਲਕ ਦੀ ਸੇਵਾ ਕਰ ਸਕਣਗੇ।

ਫਿਰ ਸਰਦਾਰ ਦਰਬਾਰਾ ਸਿੰਘ ਨੂੰ ਪਤਾ ਹੈ ਕਿ ਮਾਰਕਟਿੰਗ ਐਕਟ ਸਾਥੋਂ ਅਮੈਂਡ ਕਰਾਇਆ ਗਿਆ ਸੀ ਲੇਕਿਨ ਉਸ ਮਾਰਕਟਿੰਗ ਬੋਰਡ ਦਾ ਚੇਅਰਮੈਨ ਸ਼ਿਮਲੇ ਤੋਂ ਇਕ ਆਦਮੀ ਨੂੰ ਲਿਆ ਕੇ ਲਾ ਦਿੱਤਾ ਗਿਆ। ਹਾਲਾਂਕਿ ਇਹ ਬੋਰਡ ਪਿੰਡਾਂ ਦੀ ਪਰੋਡਿਊਸ ਨਾਲ ਸਬੰਧ ਰਖਦਾ ਹੈ, ਫਿਰ ਵੀ ਸ਼ਿਮਲੇ ਤੋਂ ਇਕ ਆਦਮੀ ਨੂੰ ਲਿਆ ਕੇ ਉਸਦਾ ਚੇਅਰਮੈਨ ਲਾ ਦਿੱਤਾ ਗਿਆ ਹੈ। ਫਿਰ ਵੀ ਸਾਨੂੰ ਖੁਸ਼ੀ ਹੈ, ਹਾਲਾਂਕਿ ਉਸ ਦੇ ਮੁਤੱਲਿਕ ਬਹੁਤ ਗਲਾਂ ਕਹੀਆਂ ਜਾ ਸਕਦੀਆਂ ਹਨ। 28.11.1963 ਨੂੰ ਇਹ ਐਕਟ ਅਮੈਂਡ ਹੋਇਆ ਔਰ ਜਿਹੜਾ ਲਾ ਬਦਲ ਗਿਆ ਹੈ ਉਸ ਦੇ ਥਲੇ ਬਣੇ ਹੋਏ ਜਿਹੜੇ ਰੂਲਜ਼ ਸਨ ਉਹ ਹਾਲੇ ਤਕ ਚਲ ਰਹੇ ਹਨ ਹਾਲਾਂਕਿ ਐਕਟ ਦੇ ਅਮੈਂਡ ਹੋ ਜਾਣ ਨਾਲ ਉਹ ਨੈਚਰੂਲੀ ਐਬਰੋਗੇਟ ਹੋ ਗਏ ਹੋਣੇ ਨੇ। ਇਨ੍ਹਾਂ ਨੇ ਇਕ ਮਾਰਕਟਿੰਗ ਦਾ ਡਾਈਰੈਕਟਰ ਮੁਕਰਰ ਕਰ ਦਿੱਤਾ ਹੈ ਪਰ ਉਹ ਰੂਲ ਨਵੇਂ ਨਾ ਬਣਨ ਕਰਕੇ ਉਸ ਨੂੰ ਕੰਮ ਨਹੀਂ ਕਰਨ ਦਿੱਤਾ ਗਿਆ। ਨਵੰਬਰ 1963 ਤੋਂ ਲੈਕੇ ਸਰਦਾਰ ਗੁਰਬੰਤਾ ਸਿੰਘ ਹਾਲੇ ਤਕ ਉਸ ਐਕਟ ਦੇ ਰੂਲ ਬਣਾ ਕੇ ਨਹੀਂ ਦੇ ਸਕੇ। ਜਿਥੋਂ ਤਕ ਮੇਰਾ ਇਲਮ ਹੈ ਉਸ ਮਹਿਕਮੇ ਨੂੰ ਰੂਲ ਨਹੀਂ ਦਿੱਤੇ ਗਏ। ਜਿਹੜੇ ਚੇਅਰਮੈਨ ਹਨ, ਉਹ ਸ਼ਿਮਲੇ ਤੋਂ ਰੂਲ ਲੈ ਆਏ ਸਨ ਪਰ ਸ਼ਿਮਲੇ ਵਾਸਤੇ ਵੀ ਦੋ ਕਿਸਮ ਦੇ ਰੂਲ ਹਨ, ਇਕ ਪੰਜਾਬ ਦੇ ਹਨ ਔਰ ਦੂਜੇ ਹਿਮਾਚਲ ਦੇ ਹਨ ਔਰ ਇਸ ਦਾ ਨਤੀਜਾ ਇਹ ਹੋ ਰਿਹਾ ਹੈ ਕਿ ਡਾਇਰੈਕਟਰ ਵਿਹਲਾ ਬੈਠਾ ਹੋਇਆ ਹੈ ਔਰ ਮਾਸਟਰ ਜੀ ਦੇਖਦੇ ਪਏ ਨੇ ਕਿ ਚੇਅਰਮੈਨ ਤੇ ਡਾਇਰੈਕਟਰ ਵਿਚ ਲੜਾਈ ਚਲੇ ਤਾਂ ਚੰਗੀ ਗੱਲ ਹੈ। ਡਾਇਰੈਕਟਰ ਵਿਚਾਰਾ ਸਰਕਾਰੀ ਨੌਕਰ ਹੈ ਉਹ ਲੜਾਈ ਕਿਸ ਤਰ੍ਹਾਂ ਐਫੋਰਡ ਕਰ ਸਕਦਾ ਹੈ। ਉਹ ਦਬ ਕੇ ਚੁਪ ਕਰ ਕੇ ਬੈਠਾ ਹੋਇਆ ਹੈ।

ਫਿਰ ਮੈਂ ਕਹਿੰਦਾ ਹਾਂ ਕਿ ਗੁਡ ਸੀਡਜ਼ ਤੋਂ ਬਗੈਰ ਪਰੋਡਕਸ਼ਨ ਚੰਗੀ ਨਹੀਂ ਹੋ ਸਕਦੀ। ਉਸ ਹਾਈ ਪਾਵਰਡ ਕਮਿਸ਼ਨ ਨੂੰ ਇਸ ਚੀਜ਼ ਨੂੰ ਵੀ ਐਗਜ਼ਾਮਿਨ ਕਰਨਾ ਚਾਹੀਦਾ ਹੈ। ਜੇ ਸਾਡੀ ਸਰਕਾਰ ਨੂੰ ਸੀਡ ਫਾਰਮਾਂ ਵਿਚ ਵੀ ਘਾਟਾ ਪਏ ਤਾਂ ਇਨ੍ਹਾਂ ਕਲਟੀਵੇਟਰਜ਼ ਨੂੰ ਕੀ ਸੀਡ ਦੇਣੇ ਹਨ। ਸੀਡ ਫਾਰਮ ਅਸੀਂ ਖਰੀਦੇ, ਜਿਤਨੇ ਸਾਡੇ ਰਿਸ਼ਤੇਦਾਰ ਸੀ, ਜਿਤਨੀ ਉਨ੍ਹਾਂ ਦੀ ਸਰਪਲਸ ਜ਼ਮੀਨ ਸੀ ਉਹ ਸੀਡ ਫਾਰਮਾਂ ਵਾਸਤੇ ਖਰੀਦ ਕੀਤੀ ਗਈ। ਸਰਪਲਸ ਜ਼ਮੀਨ ਪਤਾ ਹੈ ਆਪ ਨੂੰ ਕਿ ਲੋਕ ਕਿਹੜੀ ਛਡਦੇ ਹਨ। ਇਹ ਉਹ ਜ਼ਮੀਨ ਛਡਦੇ ਹਨ ਜਿਹੜੀ ਉਨ੍ਹਾਂ ਦੀ ਭੈੜੀ ਤੋਂ ਭੈੜੀ ਹੋਵੇ। ਉਹ ਅਸੀਂ ਸੀਡ ਫਾਰਮਾਂ ਲਈ ਖਰੀਦ ਲਈ ਤਾਂ ਕਿਤਨੇ ਚੰਗੇ ਬੀਜ ਅਸੀਂ ਉਨ੍ਹਾਂ ਫਾਰਮਾਂ ਵਿਚੋਂ ਪਰੋਡੀਊਸ ਕਰਨ ਦੀ ਆਸ ਕਰ ਸਕਦੇ ਹਾਂ। ਜਿਤਨੀਆਂ ਜ਼ਮੀਨਾਂ ਸੀਡ ਫਾਰਮਾਂ ਲਈ ਖਰੀਦ ਕੀਤੀਆਂ ਗਈਆਂ ਹਨ, ਉਹ ਜਾਂ ਬੰਜਰ ਹਨ ਜਾਂ ਉਸੇ ਤਰ੍ਹਾਂ ਦੀਆਂ ਨਿਕੰਮੀਆਂ ਹਨ ਔਰ ਜਿਥੇ ਉਹ ਜ਼ਮੀਨਾਂ ਟੈਨੈਂਟਸ ਨੂੰ 200 ਰੁਪਏ ਏਕੜ ਦੇ ਹਿਸਾਬ ਨਾਲ ਮਿਲਣੀਆਂ ਸੀ ਉਹ ਇਨ੍ਹਾਂ ਨੇ ਹਜ਼ਾਰ ਹਜ਼ਾਰ ਰੁਪਏ ਤੋਂ ਖਰੀਦ ਕੀਤੀਆਂ ਹਨ। ਜਿਤਨੀਆਂ ਇਨ੍ਹਾਂ ਦੇ ਰਿਸ਼ਤੇਦਾਰਾਂ ਦੀਆਂ ਭੈੜੀਆਂ ਜ਼ਮੀਨਾਂ ਸਨ ਉਹ

[ਸਰਦਾਰ ਗੁਰਨਾਮ ਸਿੰਘ]

ਸੀਡ ਫਾਰਮਾਂ ਵਾਸਤੇ ਇਨ੍ਹਾਂ ਖਰੀਦ ਲਈਆਂ ਹਨ। ਇਸ ਚੀਜ਼ ਦਾ ਕੀ ਇਲਾਜ ਹੋ ਸਕਦਾ ਹੈ? ਇਨ੍ਹਾਂ ਦੀ ਇਥੇ ਮੈਜਾਰਿਟੀ ਹੈ ਔਰ ਮੈਜਾਰਿਟੀ ਜੋ ਚਾਹਵੇ ਉਹ ਕਰ ਸਕਦੀ ਹੈ। ਸਾਡਾ ਤਾਂ ਸਿਰਫ ਫਰਜ਼ ਹੈ ਦਸ ਦੇਣਾ ਔਰ ਉਹ ਮੈਂ ਦਸ ਰਿਹਾ ਹਾਂ। ਫਿਰ ਜੇ ਉਸ ਤਰ੍ਹਾਂ ਕਿਸੇ ਦਾ ਕੰਮ ਨਹੀਂ ਬਣਿਆ ਤਾਂ ਗਵਰਨਰ ਸਾਹਿਬ ਪਾਸ ਇਹ ਲਿਖ ਕੇ ਕਿ ਕਿਉਂਕਿ ਇਹ ਮਨਿਸਟਰ ਦੇ ਰਿਸ਼ਤੇਦਾਰ ਦੀ ਜ਼ਮੀਨ ਹੈ ਔਰ ਇਹ ਜ਼ਰੂਰ ਲੈਣੀ ਹੈ ਔਰ ਕਿਉਂਕਿ ਇਹ ਮਨਿਸਟਰ ਦੇ ਰਿਸ਼ਤੇਦਾਰ ਨੇ, ਇਸ ਲਈ ਇਸ ਬਾਰੇ ਤੁਸੀਂ ਆਰਡਰ ਦੇ ਦਿਓ। ਜਿਥੇ ਇਸ ਤਰ੍ਹਾਂ ਦੇ ਹਾਲਾਤ ਹੋਣ ਉਥੇ ਚੰਗੇ ਸੀਡ ਪੈਦਾ ਹੀ ਨਹੀਂ ਹੋ ਸਕਦੇ। ਇਸ ਸਰਕਾਰ ਚਲਾਣ ਦਾ ਕੋਈ ਤਰੀਕਾ ਨਹੀਂ, ਕੋਈ ਮਕਸਦ ਹੀ ਨਹੀਂ । ਕੀ ਇਹ ਕੋਈ ਤਰੀਕਾ ਹੈ ? ਕੀ ਇਹ ਜਮਹੂਰੀਅਤ ਨੂੰ ਚਲਾਣ ਵਾਲੀਆਂ ਗੱਲਾਂ ਹਨ ? ਨਹੀਂ ; ਇਹ ਤਾਂ ਜਮਹੂਰੀਅਤ ਨੂੰ ਖਤਮ ਕਰ ਰਹੇ ਹਨ ਔਰ ਡਿਕਟੇਟਰਸ਼ਿਪ ਲਿਆ ਰਹੇ ਹਨ। ਅਗਰ ਡਿਕਟੇਟਰਸ਼ਿਪ ਲਿਆਣੀ ਹੈ ਤਾਂ.. .. ..

**Deputy Speaker :** How much more time will the hon. Leader of the Opposition take ?

**ਸਰਦਾਰ ਗੁਰਨਾਮ ਸਿੰਘ:** ਬਸ ਜੀ ਥੋੜਾ ਚਿਰ ਮੈਂ ਹੋਰ ਲਵਾਂਗਾ। ਮੈਂ ਕੁਝ ਸਜੈਸ਼ਨ ਦੇ ਰਿਹਾ ਹਾਂ।

ਮੈਂ ਕਹਿੰਦਾ ਹਾਂ ਕਿ ਐਗਰੀਕਲਚਰਲ ਇੰਪਲੀਮੈਂਟਸ ਪਿੰਡਾਂ ਵਿਚ ਹੀ ਬਣਵਾਓ। ਇਹ ਕੰਮ ਵੀ ਉਹ ਆਦਮੀ ਕਰਦੇ ਨੇ ਜਿਹੜੇ ਇਨ੍ਹਾਂ ਨੂੰ ਮਿਲ ਜਾਂਦੇ ਨੇ, ਉਨ੍ਹਾਂ ਨੂੰ ਇਹ ਸਬਸਿਡੀਜ਼ ਦੇ ਦਿੰਦੇ ਹਨ। ਜਿਹੜੇ ਪਲਾਉ ਉਨ੍ਹਾਂ ਪਾਸ ਹੁਣ ਹਨ, ਜੇ ਉਹ ਖਰਾਬ ਹੋ ਜਾਣ ਤਾਂ ਕਿਸਾਨ ਸਾਰਾ ਪਲਾਉ ਚੁਕ ਕੇ ਸ਼ਹਿਰ ਵਰਕਸ਼ਾਪ ਵਿਚ ਲੈ ਜਾਂਦਾ ਹੈ। ਜੇ ਕਰ ਪਲਾਉ ਤੁਸੀਂ ਸਟੈਂਡਰਡਾਈਜ਼ ਕਰ ਦਿਓ ਤਾਂ ਉਸ ਨੂੰ ਸਾਰਾ ਪਲਾਉ ਚੁਕ ਕੇ ਲੈ ਜਾਣ ਦੀ ਲੋੜ ਨਹੀਂ ਰਹੇਗੀ। ਵਰਕਸ਼ਾਪ ਪਿੰਡ ਵਿਚ ਹੀ ਹੋਵੇ, ਜਿਥੇ ਸਾਰੇ ਇੰਪਲੀਮੈਂਟਸ ਬਣਨ ਔਰ ਛੋਟੇ ਟਰੈਕਟਰ ਵੀ ਬਣਨ। ਚੌਧਰੀ ਮੁਖਤਿਆਰ ਸਿੰਘ ਨੇ ਇਹ ਗਲ ਠੀਕ ਆਖੀ ਹੈ ਕਿ ਟਰੈਕਟਰਾਂ ਨੂੰ ਜ਼ਿਮੀਂਦਾਰ ਕਿਥੇ ਚਲਾਣਗੇ ਕਿਉਂਕਿ ਉਨ੍ਹਾਂ ਪਾਸ ਜ਼ਮੀਨ ਹੀ ਥੋੜੀ ਰਹਿ ਗਈ ਹੈ। ਉਹ ਮਨਿਸਟਰਾਂ ਦੀਆਂ ਕੋਠੀਆਂ ਦੀਆਂ ਛਤਾਂ ਤੇ ਚਲਾ ਲੈਣਗੇ।

ਫਿਰ ਪੈਸਟ ਕੰਟਰੋਲ ਦਾ ਤੁਹਾਡੇ ਕੋਲ ਕੋਈ ਇੰਤਜ਼ਾਮ ਨਹੀਂ। ਐਗਰੀਕਲਚਰਲ ਪਰੋਡਿਊਸ ਨੂੰ ਮਾਰਕਿਟ ਵਿਚ ਬੇਚਣ ਦਾ ਕਿਸਾਨ ਪਾਸ ਕੋਈ ਇੰਤਜ਼ਾਮ ਨਹੀਂ। ਜੇ ਉਸ ਦੇ ਪਾਸ ਮਾਰਕਿਟਿੰਗ ਦੇ ਐਰੇਂਜਮੈਂਟ ਹੁੰਦੇ ਤਾਂ ਜ਼ਿਮੀਂਦਾਰ ਨੂੰ ਆਪਣੀ ਪਰੋਡਿਊਸ ਘਾਟੇ ਤੇ ਨਾ ਵੇਚਣੀ ਪੈਂਦੀ। ਇਕਨਾਮਿਕ ਇਨਕੁਆਇਰੀ ਕਮੇਟੀ ਦੀ ਰਿਪੋਰਟ ਵਿਚ ਇਹ ਗੱਲ ਦਸੀ ਗਈ ਹੈ ਕਿ ਜਿਹੜੀ ਕਣਕ ਜ਼ਿਮੀਂਦਾਰ 14 ਰੁਪਏ ਮਣ ਦੇ ਹਿਸਾਬ ਨਾਲ ਵੇਚਦਾ ਹੈ ਉਸ ਤੇ ਉਸ ਦੀ ਅਪਣੀ ਲਾਗਤ 15.57 ਰੁਪਏ ਫੀ ਮਣ ਆਉਂਦੀ ਹੈ ਔਰ ਉਸ ਵਿਚ ਉਹ ਅਪਣੀ ਤੇ ਆਪਣੇ ਟਬਰ ਦੀ ਮੇਹਨਤ ਨਹੀਂ ਗਿਣਦਾ। ਇਸ ਕਿਸਮ ਦੀਆਂ ਗੱਲਾਂ ਹੋ ਰਹੀਆਂ ਹਨ ਕਿ ਸਰਵਿਸ ਕੋਆਪਰੇਟਿਵਜ਼ ਖੋਲ੍ਹੀਆਂ ਜਾ ਰਹੀਆਂ ਹਨ। ਮੋਟੀ ਗੱਲ ਤਾਂ ਇਹ ਹੈ ਕਿ ਜੋ ਲੋਕਾਂ ਦੀ ਹੈਬਿਟ ਹੈ ਖਾਣ ਦੀ ਉਸ ਵਿਚ ਵੀ ਚੇਂਜ ਹੋਣੀ ਚਾਹੀਦੀ ਹੈ। ਇਕ ਲੇਬਰਰ ਹੈ ਉਸ ਵਾਸਤੇ ਕਣਕ ਖਾਣੀ ਜ਼ਰੂਰੀ ਹੈ ਔਰ ਇਕ ਵਡਾ ਆਦਮੀ ਹੈ ਜਿਸ ਤਰ੍ਹਾਂ ਤੁਸੀਂ ਅਸੀਂ ਬੈਠੇ ਹਾਂ, ਸਾਡੇ ਵਾਸਤੇ ਕਣਕ ਖਾਣੀ ਜ਼ਰੂਰੀ ਨਹੀਂ। ਤੁਸੀਂ ਮੁਰਗੇ ਖਾ ਸਕਦੇ ਹੋ, ਅੰਡੇ ਖਾ ਸਕਦੇ ਹੋ ਔਰ ਜੋ ਮਛੀਆਂ ਟੋਬ੍ਹਿਆਂ ਵਿਚ ਛੋੜੀਆਂ ਹੋਈਆਂ ਨੇ ਉਹ ਖਾ ਸਕਦੇ ਹੋ। ਹੁਣ ਤਾਂ ਤੁਸੀਂ ਪੋਲਟਰੀਆਂ ਵੀ ਮਹਿਕਮਾ ਇੰਡਸਟਰੀ ਪਾਸ ਦੇ ਦਿੱਤੀਆਂ ਨੇ, ਪਤਾ ਨਹੀਂ ਇਸ ਵਿਚ ਕੀ ਹਿਕਮਤ ਹੈ। ਤੁਸੀਂ ਇਹ ਚੀਜ਼ਾਂ ਖਾਓ ਔਰ ਕਮ ਅਜ਼ ਕਮ ਕਣਕ ਗਰੀਬਾਂ ਲਈ ਛਡ ਦਿਉ। ਤੁਸੀਂ ਦੇਖੋ ਪਿਗਰੀ ਹੈ, ਮਛੀਆਂ ਹਨ, ਅੰਡੇ ਹਨ, ਕੁਕੜੀਆਂ ਹਨ। ਜਦ ਇਤਨਾ ਕੁਝ

ਤੁਹਾਡੇ ਪਾਸ ਖਾਣ ਨੂੰ ਹੈ ਤਾਂ ਫਿਰ ਤੁਸੀਂ ਗਰੀਬ ਲੇਬਰਰ ਨੂੰ ਕਿਉਂ ਭੁੱਖੇ ਮਾਰਦੇ ਹੋ, ਉਸ ਬੇਚਾਰੇ ਨੂੰ ਕਣਕ ਖਾਣ ਦਿਉ। ਫਿਰ ਤੁਹਾਡੇ ਪਾਸ ਚੰਗੀਆਂ ੨ ਚੀਜ਼ਾਂ ਕੁਕ ਕਰਨ ਲਈ ਹਾਸਪੀਟੈਲਟੀ ਡਿਪਾਰਟਮੈਂਟ ਵੀ ਹੈ। ਡਾਕਟਰ ਸਾਹਿਬ ਨੇ ਬੜੇ ਜ਼ੋਰ ੨ ਨਾਲ ਗਲਾਂ ਕੀਤੀਆਂ ਸੀ। ਬਸ ਫਿਰ ਤੁਹਾਡਾ ਕੰਮ ਤਾਂ ਬਣਿਆ ਹੀ ਪਿਆ ਹੈ, ਸਾਰੇ ਸਵਾਲ ਹੀ ਹਲ ਹੋ ਜਾਣਗੇ ਇਸ ਮੁਲਕ ਦੇ। ਬਾਕੀ ਡਬਲ ਪ੍ਰੋਡਕਸ਼ਨ ਤਾਂ ਤੁਸੀਂ ਕਰ ਹੀ ਲੈਣੀ ਜਿਵੇਂ ਕਿ ਮੈਂ ਕਬੂਤਰ ਦੀ ਗਲ ਕੀਤੀ ਸੀ। ਬਲਕਿ ਇਨ੍ਹਾਂ ਨੇ ਪਟਵਾਰੀਆਂ ਦੇ ਜ਼ਰੀਏ ਇਸ ਤਰ੍ਹਾਂ ਕਰਨਾ ਸ਼ੁਰੂ ਵੀ ਕਰ ਦਿੱਤਾ ਹੈ। ਬਾਕੀ ਹੋਰ ਵੀ ਬੜੇ ਤਰੀਕੇ ਹਨ। ਮੈਂ ਸਰਦਾਰ ਦਰਬਾਰਾ ਸਿੰਘ ਜੀ ਜੋ ਇਥੇ ਬੈਠੇ ਹਨ ਉਨ੍ਹਾਂ ਨੂੰ ਦਸ ਦਿੰਦਾ ਹਾਂ। ਜਦੋਂ ਤਰਨਤਾਰਨ ਦੀ ਮੰਡੀ ਵਿਚ ਕਣਕ ਆ ਗਈ ਉਹ ਉਥੇ ਦੀ ਮਾਰਕਿਟ ਕਮੇਟੀ ਨੇ ਆਪਣੇ ਰਿਕਾਰਡ ਵਿਚ ਲਿਖ ਲੈਣੀ ਹੈ। ਪਰ ਜ਼ਿਮੀਂਦਾਰ ਉਸੇ ਕਣਕ ਨੂੰ ਤਰਨ ਤਾਰਨ ਵੇਚਣ ਦੀ ਥਾਂ ਅੰਮ੍ਰਿਤਸਰ ਲੈ ਜਾਂਦਾ ਹੈ। ਉਹੀ ਕਣਕ ਉਥੇ ਵੀ ਲਿਖੀ ਜਾਣੀ ਹੈ। ਆਪੇ ਦੁਗਣੀ ਹੋ ਗਈ। ਇਹ ਤਾਂ ਇਕ ਤਰੀਕਾ ਹੈ, ਹੋਰ ਵੀ ਬਹੁਤ ਹਨ। ਹਾਲੇ ਫੂਡ ਟ੍ਰੇਡਿੰਗ ਹੋਣੀ ਹੈ। ਇਨ੍ਹਾਂ ਨੇ ਕਣਕ ਮਿਲਾਂ ਵਾਲਿਆਂ ਨੂੰ ਦੇਣੀ ਹੈ ਸਸਤੀ, ਉਨ੍ਹਾਂ ਨੇ ਬਲੈਕਮਾਰਕਿਟ ਵਿਚ ਲਖਨਊ ਵੇਚਣੀ ਹੈ। ਇਹ ਕੰਮ ਬਸ ਸ਼ੁਰੂ ਹੋਣ ਹੀ ਵਾਲਾ ਹੈ ਜ਼ਰਾ ਧਿਆਨ ਨਾਲ ਦੇਖਦੇ ਰਹੋ।

ਫਿਰ ਪੰਚਾਇਤੀ ਰਾਜ ਚਲਾਇਆ ਹੈ। ਜਿਥੇ ਡਿਵੈਲਪਮੈਂਟ ਲਈ ਪੈਸਾ ਹੀ ਨਾ ਹੋਵੇ ਉਥੇ ਡਿਵੈਲਪਮੈਂਟ ਕਿਵੇਂ ਹੋ ਸਕਦੀ ਹੈ। ਪੰਚਾਇਤਾਂ ਦੇ ਹੇਠਾਂ ਮੁਲਕ ਦੇ 75 ਫੀ ਸਦੀ ਲੋਕ ਆਉਂਦੇ ਹਨ। ਜੇ ਉਨ੍ਹਾਂ ਦਾ ਇਹ ਫਾਇਦਾ ਨਹੀਂ ਕਰ ਸਕਦੇ ਤਾਂ ਮੁਲਕ ਕਿਸ ਤਰ੍ਹਾਂ ਅਗੇ ਵਧ ਸਕਦਾ ਹੈ। ਸਰਦਾਰ ਦਰਬਾਰਾ ਸਿੰਘ ਜੀ ਕੁਝ ਕਰਨ ਲਗੇ ਪਰ ਪਤਾ ਨਹੀਂ ਇਨ੍ਹਾਂ ਤੋਂ ਪੰਚਾਇਤਾਂ ਕਿਉਂ ਖੋਹ ਲਈਆਂ, ਪਤਾ ਨਹੀਂ ਇਨ੍ਹਾਂ ਤੋਂ ਕੰਮ ਕਿਉਂ ਨਹੀਂ ਚਲਿਆ। ਇਹ ਪੰਚਾਇਤੀ ਰਾਜ ਦੇ ਬੜੀ ਦੇਰ ਤੋਂ ਮਗਰ ਲਗੇ ਹੋਏ ਸੀ। ਉਸ ਨੂੰ ਐਸਟੈਬਲਿਸ਼ ਕੀਤਾ ਅਤੇ ਹੁਣ ਉਸ ਨੂੰ ਮਾਰ ੨ ਕੇ ਦਰੁਸਤ ਕਰ ਰਹੇ ਹਨ। ਹੁਣ ਜ਼ੈਲਦਾਰਾਂ ਅਤੇ ਸਫੈਦਪੋਸ਼ਾਂ ਨੂੰ ਝੂਠੀਆਂ ਗਵਾਹੀਆਂ ਦੇਣ ਲਈ ਐਪੁਆਇੰਟ ਕਰ ਰਹੇ ਹਨ। ਆਪ ਨੂੰ ਪਤਾ ਹੈ, ਆਪ ਵੀ ਨੈਸ਼ਨਲ ਮੂਵਮੈਂਟ ਵਿਚ ਜੇਲ੍ਹਾਂ ਵਿਚ ਜਾਂਦੇ ਰਹੇ ਹੋ, ਡਿਪਟੀ ਸਪੀਕਰ ਸਾਹਿਬਾ, ਕਿ ਕਿਸ ਤਰ੍ਹਾਂ ਤੁਹਾਡੇ ਖਿਲਾਫ ਜ਼ੈਲਦਾਰ ਝੂਠੀਆਂ ਗਵਾਹੀਆਂ ਦਿੰਦੇ ਹੁੰਦੇ ਸੀ। ਪੰਚਾਇਤ ਰਾਜ ਬਣਨ ਨਾਲ ਲੋਕ ਆਪਣੇ ਹੱਕਾਂ ਦੇ ਕਾਨਸ਼ਸ਼ ਹੋ ਗਏ ਸੀ ਇਸ ਕਰਕੇ ਇਨ੍ਹਾਂ ਨੇ ਸੋਚਿਆ ਕਿ ਇਹ ਤਾਂ ਬੜੀ ਖਰਾਬੀ ਹੋ ਗਈ ਹੈ, ਇਹ ਤਾਂ ਸਾਡੇ ਕਾਬੂ ਵਿਚ ਨਹੀਂ ਰਹਿਣੇ। ਸਰਦਾਰ ਦਰਬਾਰਾ ਸਿੰਘ ਦੇ ਦਿਲ ਵਿਚ ਕੁਝ ਸੀ ਕਿ ਪੰਚਾਇਤ ਰਾਜ ਕਾਮਯਾਬ ਹੋਵੇ ਪਰ ਹੁਣ ਸਰਦਾਰ ਅਜਮੇਰ ਸਿੰਘ ਨੇ ਇਹ ਕਰ ਦਿੱਤਾ ਹੈ ਕਿ ਡਿਪਟੀ ਕਮਿਸ਼ਨਰ ਪੰਚ ਦੀ ਗੱਲ ਨਹੀਂ ਮੰਨੇਗਾ, ਜ਼ੈਲਦਾਰ ਦੀ ਮੰਨੇਗਾ ਜੋ ਕਿ ਝੂਠੀਆਂ ਗਵਾਹੀਆਂ ਦੇਵੇਗਾ। ਫਿਰ ਰੀਜ਼ਨ ਇਹ ਦਿੰਦੇ ਹਨ ਕਿ ਪੰਚਾਇਤਾਂ ਨੇ ਜੂਡੀਸ਼ਲ ਕੰਮ ਕਰਨਾ ਹੈ। ਇਹ ਕਿਸ ਤਰ੍ਹਾਂ ਸਹੀ ਹੈ? The Panchayats have to perform both executive as well as judicial functions. ਜਦੋਂ ਕੋਈ ਗਲ ਹੋਇਆ ਕਰਨੀ ਹੈ ਤਾਂ ਜ਼ੈਲਦਾਰਾਂ ਨੇ ਆਪ ਥਾਣੇ ਚਲਾ ਜਾਇਆ ਕਰਨਾ ਹੈ ਅਤੇ ਝੂਠੀ ਗਵਾਹੀ ਦੇ ਦਿਆ ਕਰਨੀ ਹੈ। ਸਰਕਾਰ ਨੇ ਇਹ ਪੋਸਟਾਂ ਮੁੜਕੇ ਬਣਾਈਆਂ ਹੀ ਇਸ ਕਰਕੇ ਹਨ ਕਿ ਪੰਚਾਇਤਾਂ ਠੀਕ ਤਰ੍ਹਾਂ ਕੰਮ ਨਾ ਕਰ ਸਕਣ। ਪਰ ਲੋਕਾਂ ਨੇ ਇਹ ਚੀਜ਼ ਜ਼ਿਆਦਾ ਦੇਰ ਨਹੀਂ ਚਲਣ ਦੇਣੀ ਅਤੇ ਜਿਸ ਤਰ੍ਹਾਂ ਐਡਵਾਇਜ਼ਰੀ ਕਮੇਟੀ ਤੋੜੀ ਗਈ ਸੀ ਇਸੇ ਤਰ੍ਹਾਂ ਸਾਲ ਕੁ ਮਗਰੋਂ ਇਹ ਪੋਸਟਾਂ ਵੀ ਨਹੀਂ ਰਹਿਣੀਆਂ। ਮੈਂ ਜ਼ਰਾ ਹੁਣ ਦਸ ਦਿਆਂ ਕਿ ਪੰਜਾਬ ਵਿਚ ਅਤੇ ਦੂਜੇ ਰਾਜਾਂ ਵਿਚ ਜੋ ਫੰਡਜ਼ ਪੰਚਾਇਤਾਂ ਨੂੰ ਦਿਤੇ ਜਾਂਦੇ ਹਨ ਉਹ ਕਿੰਨੇ 2 ਹਨ। ਪੰਜਾਬ ਵਿਚ 370 ਲਖ ਰੁਪਏ ਰਾਜਸਥਾਨ ਵਿਚ 1041 ਲਖ,

[ਸਰਦਾਰ ਗੁਰਨਾਮ ਸਿੰਘ]

ਉੜੀਸਾ ਵਿਚ 870 ਲਖ ਤੇ ਮੈਸੂਰ ਵਿਚ 619 ਲਖ। ਪੰਜਾਬ ਵਿਚ ਸਭ ਤੋਂ ਘਟ ਰਕਮ ਇਨ੍ਹਾਂ ਨੂੰ ਮਿਲਦੀ ਹੈ। ਕਿੰਨੀ ਜ਼ਿਆਦਾ ਇਹ ਸਰਕਾਰ ਮਦਦ ਕਰਦੀ ਹੈ ਪੰਚਾਇਤਾਂ ਦੀ।

**Deputy Speaker** : Kindly wind up.

**Sardar Gurnam Singh** : I am finishing. ਕਮਿਊਨਿਟੀ ਪ੍ਰੌਜੈਕਟਸ ਦੇ ਮੰਤ੍ਰੀ ਸ੍ਰੀ ਡੇ ਕਹਿੰਦੇ ਹਨ ਕਿ ਇਉਂ ਮਾਲੂਮ ਦਿੰਦਾ ਹੈ ਕਿ ਪੰਜਾਬ ਵਿਚ ਪੰਚਾਇਤੀ ਰਾਜ ਦਾ ਗਲਾ ਘੁਟਿਆ ਜਾ ਰਿਹਾ ਹੈ। ਉਹ ਕਹਿੰਦੇ ਹਨ:

> "It has been alleged that allocation of funds to Panchayat Raj institutions in Punjab by way of grants is far less than allocations made to these institutions by State Governments in Rajasthan, Orissa and Mysore where the rural population is almost comparable to the rural population in Punjab."

It is further reported in the Tribune of 15th December, 1963 that—

> "It has been pointed out that Panchayat Samitis of Post Stage II Blocks have been allotted only about Rs 65,000 (Rs 45,000 for staff and about Rs 20,000 for loans) while according to the pattern laid by the Government of India each of such blocks should have been allotted at least Rs 1,30,000.
>
> The Panchayat Department, it was disclosed, had submitted a memorandum to the Council of Ministers to stress that a sum of Rs 48 lakhs was required annually as grants to enable Panchayat Samitis to balance their budgets. But only a sum of Rs 13,56,000 was given to 226 Samitis in the State which worked out to Rs 6,000 per Samiti."

ਇਹ ਪੰਚਾਇਤੀ ਰਾਜ ਦਾ ਨਮੂਨਾ ਹੈ ਜਿਸ ਦੀ ਇਹ ਕਹਿੰਦੇ ਹਨ ਕਿ ਬਹੁਤ ਮਦਦ ਕਰ ਰਹੇ ਹਨ।

ਹੁਣ ਹਰੀਜਨ ਵੈਲਫੇਅਰ ਦੀ ਗਲ ਲਉ। ਜਿੰਨੀ ਧੂੜ ਇਨ੍ਹਾਂ ਨੇ ਹਰੀਜਨਾਂ ਦੀਆਂ ਅੱਖਾਂ ਵਿਚ ਪਾਈ ਹੈ ਔਰ ਬੜੀ ਕਾਮਯਾਬੀ ਨਾਲ ਪਾਈ ਹੈ, ਉਨੀ ਹੋਰ ਕਿਸੇ ਨੇ ਕਦੇ ਨਹੀਂ ਪਾਈ। ਇਸ ਲਈ ਮੈਂ ਇਨ੍ਹਾਂ ਨੂੰ ਕ੍ਰੈਡਿਟ ਦਿੰਦਾ ਹਾਂ ਪਰ ਵਧਾਈ ਨਹੀਂ ਦਿੰਦਾ। ਇਹੀ ਗੌਰਮੈਂਟ ਸੀ ਜਿਸ ਨੇ ਹਰੀਜਨਾਂ ਨੂੰ ਰਗੜਾ ਲਾਇਆ ਹੈ ਹੋਰ ਕੋਈ ਗੌਰਮੈਂਟ ਹੁੰਦੀ ਤਾਂ ਇਸ ਵਿਚ ਫੇਲ ਹੁੰਦੀ। ਇਹ ਕਹਿਕੇ ਕਿ ਹਰੇਕ ਨੂੰ ਜ਼ਮੀਨ ਮਿਲੇਗੀ, ਇਨ੍ਹਾਂ ਨੇ ਇਕ ਲੈਂਡਹੰਗਰ ਕ੍ਰੀਏਟ ਕਰ ਦਿੱਤੀ। ਦੂਜੇ ਪਾਸੇ ਜੋ 386 ਲਖ ਰੁਪਿਆ ਹਰੀਜਨਾਂ ਦੇ ਮਕਾਨਾਂ ਦੇ ਨਾਮ ਤੇ ਇਕੱਠਾ ਕੀਤਾ ਉਹ ਵੀ ਦਬ ਲਿਆ ਇਹ ਕਹਿਕੇ ਕਿ 10 ਕਰੋੜ ਹੋਵੇਗਾ ਤਾਂ ਖਰਚਾਂਗੇ। ਪਰ ਇਨ੍ਹਾਂ ਕੋਲ ਕਿਹੜੀ ਗਰੰਟੀ ਹੈ ਕਿ ਉਦੋਂ ਤਾਂਈਂ ਇਹ ਇਥੇ ਰਹਿਣਗੇ। ਫਿਰ ਹਰੀਜਨਾਂ ਨੂੰ ਸਰਪਲਸ ਜ਼ਮੀਨ ਦੇਣੀ ਹੈ ਤੇ ਸਰਪਲਸ ਜ਼ਮੀਨ ਉਹ ਹੁੰਦੀ ਹੈ ਜੋ ਭੈੜੀ ਹੁੰਦੀ ਹੈ ਜਾਂ ਫਿਰ ਉਹ ਬੰਜਰ ਜ਼ਮੀਨ ਇਨ੍ਹਾਂ ਨੂੰ ਦਿੱਤੀ ਜੋ ਬੰਜਰ ਸੀ ਜਿਸ ਤੇ ਜਟ ਵੀ ਕਾਸ਼ਤ ਨਹੀਂ ਕਰ ਸਕਿਆ ਜੋਕਿ ਪ੍ਰੋਫੈਸ਼ਨਲ ਕਾਸ਼ਤਕਾਰ ਹੈ। ਅਜਿਹੀ ਜ਼ਮੀਨ ਦੇ ਦੋ ੨ ਏਕੜ ਦੇ ਕੇ ਹਰੀਜਨਾਂ ਨੂੰ ਖੁਸ਼ ਕਰ ਰਹੇ ਹਨ। ਇਹ ਸਾਡੇ ਪੇਂਡੂ ਭਰਾ ਵੀ ਇਸ ਚਾਲ ਵਿਚ ਫਸ ਗਏ ਹਨ ਅਤੇ ਕਹਿੰਦੇ ਹਨ ਸਰਕਾਰ ਨੂੰ ਵਧਾਈ ਦਿੰਦੇ ਹਾਂ। ਤੁਸੀਂ ਤਾਂ ਭੁਖੇ ਮਰਦੇ ਹੋ, ਤੁਸੀਂ ਕਾਹਦੀ ਵਧਾਈ ਦਿੰਦੇ ਹੋ। ਫਿਰ ਮਹਾਤਮਾ ਗਾਂਧੀ ਦੇ ਨਾਮ ਨੂੰ ਐਕਸਪਲਾਇਟ ਕੀਤਾ ਗਿਆ ਹੈ। ਸੋਸ਼ਲਿਜ਼ਮ ਲਿਆਉਣ ਲਈ ਉਨ੍ਹਾਂ ਦਾ ਨਾਮ ਲਿਆ ਜਾਂਦਾ ਹੈ। ਇਨ੍ਹਾਂ ਦੀਆਂ ਗੱਲਾਂ ਸੁਣ ਕੇ ਉਨ੍ਹਾਂ ਬੇਚਾਰਿਆਂ ਨੂੰ ਬੜਾ ਦੁਖ ਹੋ ਰਿਹਾ ਹੋਵੇਗਾ। ਮਹਾਤਮਾ ਗਾਂਧੀ ਦੇ ਸੋਸ਼ਲਿਜ਼ਮ ਬਾਰੇ ਹੀ ਇਹ ਬਹੁਤਾ ਸ਼ੋਰ ਪਾਉਂਦੇ ਹਨ। ਪਰ ਉਨ੍ਹਾਂ ਦਾ ਕਿਹੜਾ ਸੋਸ਼ਲਿਜ਼ਮ ਸੀ ? 14 ਤਰੀਕ ਦੇ ਉਪੀਨੀਅਨ ਵਿਚ ਲਿਖਿਆ ਹੈ:

> "writing in 1936, Mr. Jawaharlal Nehru drew a pointed distinction between Socialism and 'Gandhiji's ideals", his own hopes of moving the Mahatma to the Left and his acceptance of failure :

'He had always listened patiently to whatever I had to say, and had made ever effort to meet my wishes. This had, in deed, led me to think that perhaps some colleagues and I could influence him continuously in a socialist direction, and he had himself said that he was prepared to go step by step as he saw his way to do so. It seemed to me almost inevitable tnen that he would accept the fundamental socialist position...........'

"as I saw no other way out from the violence and injury and waste and misery of the existing order. He might disagree about the methods but not about the ideal. So I thought then (1931) but I realise now that there are basic differences between Gandhiji's ideals and the socialist objective."

This is what Pandit Ji said. The name of Mahatma Ji, the Father of the Nation, is so much misused by the party that it has become scandalous (Voices from the Opposition : shame, shame)

ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਸੋਸ਼ਲਿਜ਼ਮ ਹੈ ਕਿਸ ਕਿਸਮ ਦਾ ਕਿਸੇ ਦੋਸਤ ਨੇ ਵੀ ਅੱਜ ਤਾਈਂ ਇਸ ਤੇ ਰੋਸ਼ਨੀ ਪਾਉਣ ਦੀ ਕੋਸ਼ਿਸ਼ ਨਹੀਂ ਕੀਤੀ। ਬਹੁਤ ਸਾਰੇ ਸਾਥੀਆਂ ਨੇ ਤਕਰੀਰਾਂ ਵਿਚ ਸਵਾਏ ਸਰਕਾਰ ਨੂੰ ਵਧਾਈ ਦੇਣ ਦੇ ਹੋਰ ਕੁਝ ਨਹੀਂ ਦੱਸਿਆ। ਮੈਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਮਤਲਬ ਸੋਸ਼ਲਿਜ਼ਮ ਤੋਂ ਇਹ ਹੈ ਕਿ ਹਰ ਇਕ ਆਦਮੀ ਇਕ ਜੈਸਾ ਹੋਵੇਗਾ ? ਕੀ ਉਨ੍ਹਾਂ ਦੇ ਜ਼ਰਾਏ ਮੁਆਸ਼ ਇਕ ਤਰ੍ਹਾਂ ਦੇ ਹੋਣਗੇ ? ਜਾਂ ਇਹ ਇਸ ਕਿਸਮ ਦਾ ਸੋਸ਼ਲਿਜ਼ਮ ਹੋਵੇਗਾ ਕਿ ਜਿਤਨਾ ਵੀ ਕੋਈ ਦੇ ਸਕੇ ਉਤਨਾ ਉਸ ਤੋਂ ਲੈ ਲਓ ਅਤੇ ਜਿਤਨਾ ਜ਼ਰੂਰਤ ਹੋਵੇ ਉਤਨਾ ਉਸ ਨੂੰ ਦੇ ਦੇਓ। ਬਾਹਰਲੇ ਮੁਲਕਾਂ ਵਿਚ ਜਿਥੇ ਸੋਸ਼ਲਿਸਟ ਤਰੀਕਾ ਅਪਣਾਇਆ ਹੈ ਉਥੇ ਪਹਿਲਾਂ ਸੋਸ਼ਲਿਸਟ ਸੋਸਾਇਟੀ ਵਿਚ ਲਿਆ ਕੇ ਉਨ੍ਹਾਂ ਦੀ ਭੁਖ ਦੂਰ ਕੀਤੀ ਹੈ ਫੇਰ ਮੁਲਕ ਦੀ ਡੀਵੈਲਪਮੈਂਟ ਕੀਤੀ ਹੈ। ਏਥੇ ਅਸੀਂ ਕੀ ਕਰ ਰਹੇ ਹਾਂ ਕਿ ਲੋਕਾਂ ਨੂੰ ਇਕ ਇਕ ਦੋ ਦੋ ਏਕੜ ਜ਼ਮੀਨ ਦੇ ਰਹੇ ਹਾਂ ਅਤੇ ਇਸ ਤਰ੍ਹਾਂ ਪਹਿਲਾਂ ਉਨ੍ਹਾਂ ਵਿਚ ਪਾਵਰਟੀ ਡਿਸਟਰੀਬਿਊਟ ਕਰ ਰਹੇ ਹਾਂ ਫੇਰ ਇਹ ਸੋਚਦੇ ਹਾਂ ਕਿ ਇਨ੍ਹਾਂ ਲਈ ਕਿਵੇਂ ਅਤੇ ਕਿੱਦਾਂ ਕੀਤਾ ਜਾਵੇ। ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਕਿਸ ਤਰ੍ਹਾਂ ਦਾ ਸੋਸ਼ਲਿਜ਼ਮ ਹੈ। ਕੀ ਅੰਡੇ, ਮੁਰਗੀਆਂ ਅਤੇ ਸੂਰ ਪਾਲਣ ਦਾ ਨਾਉਂ ਇਨ੍ਹਾਂ ਦਾ ਸੋਸ਼ਲਿਜ਼ਮ ਹੈ ? ਮੈਨੂੰ ਇਹ ਕਹਿਣ ਵਿਚ ਕੋਈ ਝਿਜਕ ਨਹੀਂ ਕਿ ਭੁਵਨੇਸ਼ਵਰ ਵਿਚ ਜਿਹੜਾ ਸੋਸ਼ਲਿਜ਼ਮ ਦਾ ਹਥੌੜਾ ਵੱਜਿਆ ਹੈ ਇਹ ਜ਼ਿਮੀਂਦਾਰਾਂ ਦੇ ਸਿਰ ਤੇ ਵਜਿਆ ਹੈ, ਹੋਰ ਕਿਸੇ ਦਾ ਕੋਈ ਨੁਕਸਾਨ ਨਹੀਂ ਹੋਇਆ। ਜਿਹੜਾ ਨਾਹਰਾ ਉਥੇ ਲਾਇਆ ਉਹ ਇਹੋ ਸੀ ਕਿ ਸਭ ਤੋਂ ਪਹਿਲਾਂ ਐਗਰੇਰੀਅਨ ਰੀਫਾਰਮਜ਼ ਕਰੋ ਹੋਰ ਸਭ ਕੰਮ ਰਹਿਣ ਦੇਓ। ਕੋਈ ਇੰਡਸਟਰੀ ਤੇ ਹਥ ਨਾ ਪਾਓ, ਕੋਈ ਫੈਕਟਰੀ ਨੂੰ ਨੈਸ਼ਨੇਲਾਈਜ਼ ਨਾ ਕਰੋ ਪਰ ਇਹ ਹਥੌੜਾ ਹਮੇਸ਼ਾ ਜ਼ਮੀਂਦਾਰ ਦੇ ਸਿਰ ਤੇ ਹੀ ਵਜਣਾ ਹੈ, ਕਦੇ ਇਹ ਸੈਂਟਰ ਦੀ ਸਰਕਾਰ ਤੋਂ ਵਜਦਾ ਹੈ ਤੇ ਕਦੇ ਪੰਜਾਬ ਸਰਕਾਰ ਮਾਰਦੀ ਹੈ। ਇਸ ਤਰ੍ਹਾਂ ਦਾ ਇਹ ਸੋਸ਼ਲਿਜ਼ਮ ਹੈ ਜਿਹੜਾ ਇਸ ਮੁਲਕ ਵਿਚ ਇਹ ਫੈਲਾਉਣ ਦੇ ਚਾਹਵਾਨ ਹਨ ? ਮੈਂ ਅਰਜ਼ ਕਰਾਂ ਕਿ ਇਹ ਤਾਂ ਸੋਸ਼ਲਿਜ਼ਮ ਦੀ ਗੱਲ ਕਰ ਰਹੇ ਹਨ ਪਰ ਇਸ ਰਾਜ ਵਿਚ ਕੁਰਪਸ਼ਨ ਦਾ ਦੌਰ ਦੌਰਾ ਹੈ। ਇਨ੍ਹਾਂ ਦੇ ਆਪਣੇ ਬਣਾਏ ਹੋਏ ਵਿਜੀਲੈਂਸ ਡੀਪਾਰਟਮੈਂਟ ਦੀਆਂ ਰੀਪੋਰਟਾਂ ਹਨ ਜਿਨ੍ਹਾਂ ਤੇ ਮੈਨੂੰ ਵੀ ਕੋਈ ਯਕੀਨ ਨਹੀਂ, ਪਰ ਉਨ੍ਹਾਂ ਦਾ ਕਹਿਣਾ ਹੈ ਕਿ ਏਥੇ ਕੁਰਪਸ਼ਨ ਦੀ ਬਹੁਤ ਹੀ ਹੱਦ ਹੋ ਚੁੱਕੀ ਹੈ। ਮੈਨੂੰ ਇਹ ਵੀ ਯਕੀਨ ਹੈ ਕਿ ਇਥੇ ਦਿਆਨਤਦਾਰ ਅਫਸਰਾਂ ਨੂੰ ਤੰਗ ਕੀਤਾ ਜਾ ਰਿਹਾ ਹੈ, ਅਤੇ ਬਦ ਦਿਆਨਤਾਂ ਨੂੰ ਹਰ ਤਰ੍ਹਾਂ ਨਾਲ ਆਰਾਮ ਦਿੱਤਾ ਜਾ ਰਿਹਾ ਹੈ, ਸ਼ੈਲਟਰ ਕੀਤਾ ਜਾ ਰਿਹਾ ਹੈ। ਮੈਂ ਇਹ ਗੱਲ ਆਪਣੇ ਫੈਸਲੇ ਦੀ ਬਿਨਾਂ ਤੇ ਨਹੀਂ ਕਹਿ ਰਿਹਾ ਤੁਹਾਡੇ ਸਾਹਮਣੇ ਦਾਸ ਕਮਿਸ਼ਨ ਦੀ ਇਨਕੁਆਇਰੀ ਹੈ, ਜੋ ਕੁਝ ਏਥੇ ਹੋ ਰਿਹਾ ਹੈ ਉਸ ਦੀ ਡੀਟੇਲ ਤੁਸੀਂ ਰੋਜ਼ ਅਖਬਾਰਾਂ ਦੇ ਵਿਚ ਪੜ੍ਹਦੇ ਹੋ। ਇਹ ਠੀਕ ਹੈ ਕਿ ਸਾਡੀ ਇਹੋ ਮਨਸ਼ਾ ਸੀ ਕਿ ਪ੍ਰਾਈਵੇਟ ਇਨਕੁਆਇਰੀ ਹੋਵੇ ਪਰ ਬਦਕਿਸਮਤੀ ਨਾਲ ਇਹ ਪਬਲਿਕ ਹੋਣ ਦਾ ਫੈਸਲਾ ਹੋ ਗਿਆ। ਹੁਣ ਸਾਰੇ ਲੋਕਾਂ ਨੂੰ ਪਤਾ ਹੈ ਕਿ ਇਹ ਕੀ ਕੁਝ ਕਰਦੇ ਰਹੇ ਹਨ।

[ਸਰਦਾਰ ਗੁਰਨਾਮ ਸਿੰਘ]

ਇਹ ਗੱਲ ਏਥੇ ਹੀ ਬਸ ਨਹੀਂ। ਮੈਂ ਗੌਰਮੈਂਟ ਨੂੰ ਵਾਰਨ ਕਰਦਾ ਹਾਂ ਕਿ ਇਹ ਗੱਲ ਏਥੇ ਹੀ ਨਹੀਂ ਮੁਕ ਜਾਣੀ, ਅਪੋਜ਼ੀਸ਼ਨ ਪਾਰਟੀਜ਼ ਇਸ ਗੱਲ ਦੀਆਂ ਡੀਟਰਮਿੰਡ ਹਨ ਕਿ ਐਸੇ ਆਦਮੀ ਜਿਹੜੇ ਇਸ ਸਰਕਾਰ ਦੀ ਮਸ਼ੀਨਰੀ ਨਾਲ ਮਿਲਕੇ ਇੰਡਲਜ ਕਰਦੇ ਹਨ, ਕੁਰਪਸ਼ਨ ਕਰਦੇ ਹਨ, ਉਹ ਇਸ ਖੁਸ਼ ਫਹਿਮੀ ਵਿਚ ਨਾ ਰਹਿਣ ਕਿ ਮਹਿਜ਼ ਇਹੋ ਇਨਕੁਆਰੀ ਹੋਣੀ ਹੈ, ਇਨਕੁਆਇਰੀਜ਼ ਹੋਰ ਵੀ ਹੋਣੀਆਂ ਹਨ, ਦਾਸ ਇਨਕੁਆਇਰੀ ਸਾਡੇ ਸਾਹਮਣੇ ਹੈ, ਦੂਸਰੀਆਂ ਅਜੇ ਆਉਣੀਆਂ ਹਨ । ਇਹ ਆਪੋਜ਼ੀਸ਼ਨ ਪਾਰਟੀਆਂ ਨੇ ਪੱਕਾ ਇਰਾਦਾ ਕਰ ਲਿਆ ਹੈ। ਕਿਉਂਕਿ ਇਹ ਇਕ ਪਬਲਿਕ ਦੇ ਇੰਟਰੈਸਟ ਦੀ ਗੱਲ ਹੈ ਇਸ ਵਿਚ ਰੂਲਿੰਗ ਪਾਰਟੀ ਦੇ ਇੰਟਰੈਸਟ ਦੀ ਇਹੋ ਗੱਲ ਹੈ ਕਿ ਉਹ ਚੰਗੇ ਆਦਮੀ ਅੱਗੇ ਲਿਆਉਣ ਦੀ ਕੋਸ਼ਿਸ਼ ਕਰਨ। ਪਰ ਕੁਰਪਸ਼ਨ ਇਸ ਸੂਬੇ ਦੇ ਵਿਚ ਇਤਨੀ ਫੈਲੀ ਹੋਈ ਹੈ ਕਿ ਰਾਤੋ ਰਾਤ ਕਿਸੇ ਨੂੰ ਏਧਰੋਂ ਓਧਰ ਲੈ ਜਾਇਆ ਜਾਂਦਾ ਹੈ। ਇਹ ਪੁਲੀਟੀਕਲ ਕੁਰਪਸ਼ਨ ਦੀ ਹਦ ਹੋ ਗਈ ਹੈ। ਸਾਰਿਆਂ ਨੂੰ ਯਾਦ ਹੋਵੇਗਾ ਕਿ ਪੈਪਸੂ ਗੌਰਮੈਂਟ ਵਿਚ ਇਕ ਦੋ ਆਦਮੀ ਓਧਰੋਂ ਏਧਰ ਆਏ ਸੀ, ਤਾਂ ਉਸ ਵੇਲੇ ਸਾਡੇ ਪ੍ਰਾਈਮ ਮਨਿਸਟਰ ਪੰਡਿਤ ਨਹਿਰੂ ਜੀ ਨੇ ਇਸ ਗੱਲ ਤੇ ਬੜਾ ਰੋਸ ਪਰਗਟ ਕੀਤਾ ਸੀ ਕਿ ਇਹ ਇਕ ਸ਼ਰਮਨਾਕ ਗੱਲ ਹੈ ਡੈਮੋਕਰੇਸੀ ਵਿਚ ਕਿ ਕੋਈ ਆਦਮੀ ਆਪਣੀ ਪਾਰਟੀ ਛਡ ਕੇ ਦੂਸਰੀ ਪਾਰਟੀ ਦੇ ਵਿਚ ਜਾਵੇ। ਅਸੀਂ ਅਜ ਕੀ ਵੇਖਦੇ ਹਾਂ ਕਿ ਜਿਹੜੇ ਆਦਮੀ ਕਾਂਗਰਸ ਪਾਰਟੀ ਵਾਲਿਆਂ ਦੇ ਖਿਲਾਫ ਲੜੇ ਸੀ ਅਤੇ ਉਹ ਇਸ ਗੱਲ ਤੇ ਕਾਮਿਆਬ ਹੋਏ ਕਿ ਉਨ੍ਹਾਂ ਨੇ ਕਾਂਗਰਸ ਆਈਡੀਆਲੋਜੀ ਨੂੰ ਰੀਜੈਕਟ ਕਰ ਦਿੱਤਾ ਸੀ, ਅੱਜ ਉਹ ਉਨ੍ਹਾਂ ਹੀ ਬੈਂਚਾਂ ਤੇ ਜਾ ਬੈਠੇ ਹਨ। ਪਤਾ ਨਹੀਂ ਉਨ੍ਹਾਂ ਨੂੰ ਕੀ ਲਾਲਚ ਦਿੱਤਾ ਹੈ ਜਾਂ ਕੀ ਕੁਝ ਕੀਤਾ, ਮੈਨੂੰ ਇਸ ਦੀ ਡੀਟੇਲ ਵਿਚ ਬਹੁਤਾ ਜਾਣ ਦੀ ਲੋੜ ਨਹੀਂ। ਪਰ ਉਨ੍ਹਾਂ ਨੇ ਜੋ ਕੁਝ ਵੀ ਕੀਤਾ ਇਹ ਇਕ ਮੈਂਬਰ ਦੀ ਸ਼ਾਨ ਦੇ ਸ਼ਾਇਆਂ ਨਹੀਂ। ਪਰ ਸ਼ਾਬਾਸ਼ ਤਾਂ ਉਨ੍ਹਾਂ ਦੇ ਹੈ ਕਿ ਇਨ੍ਹਾਂ ਨੂੰ ਗਿਆਂ ਨੂੰ 8 ਦਿਨ ਹੋ ਗਏ ਹਨ ਪਰ ਕਾਂਗਰਸ ਪਾਰਟੀ ਨੇ ਇਨ੍ਹਾਂ ਨੂੰ ਅਜੇ ਤਾਈਂ ਐਡਮਿਟ ਤੱਕ ਵੀ ਨਹੀਂ ਕੀਤਾ। ਇਸ ਕਿਸਮ ਦੀ ਹਾਲਤ ਹੈ ਇਨ੍ਹਾਂ ਲੀਡਰਾਂ ਦੀ । ਜੇਕਰ ਇਸ ਹਾਊਸ ਵਿਚ ਕੁਰਪਸ਼ਨ ਨਹੀਂ ਹਟ ਸਕਦੀ ਤਾਂ ਜ਼ਰੂਰੀ ਹੈ ਕਿ ਬਾਹਰ ਵੀ ਜ਼ਰੂਰ ਹੀ ਹੋਣੀ ਹੈ । ਇਹ ਕੁਰਪਸ਼ਨ ਕਾਗਜ਼ੀ ਕਾਰਵਾਈਆਂ ਨਾਲ ਨਹੀਂ ਹਟਣੀ ਇਹ ਤਾਂ ਐਕਸ਼ਨ ਨਾਲ ਹਟਣੀ ਹੈ। ਜੇਕਰ ਰੂਲਿੰਗ ਪਾਰਟੀ ਕੋਈ ਐਕਸ਼ਨ ਲੈਣ ਲਈ ਤਿਆਰ ਹੈ ਤਾਂ ਕੁਰਪਸ਼ਨ ਹਟ ਸਕਦੀ ਹੈ, ਪਰ ਇਹ ਰੂਲਿੰਗ ਪਾਰਟੀ ਤਾਂ ਉਨ੍ਹਾਂ ਲੋਕਾਂ ਦੇ ਫੈਕਟਰੀਆਂ ਵਾਲਿਆਂ ਦੇ ਜਾ ਕੇ ਦਾਵਤਾਂ ਖਾਂਦੀ ਹੈ, ਚਾਹਾਂ ਪੀਂਦੀ ਹੈ, ਕਈ ਲੋਕਾਂ ਦੇ ਬਿਜ਼ਨੈਸ ਚਲਾਉਂਦੀ, ਫੈਕਟਰੀਆਂ ਵਿਚ ਹਿੱਸੇ ਰਖਾਉਂਦੀ ਹੈ ਭਾਵੇਂ ਕਾਗਜ਼ਾਂ ਵਿਚ ਨਾਉਂ ਕਿਸੇ ਹੋਰ ਦੇ ਹੀ ਹੋਣ। ਮੈਂ ਅਰਜ਼ ਕਰਾਂ ਕਿ ਲੋਕ ਇਨ੍ਹਾਂ ਦੀਆਂ ਗੱਲਾਂ ਤੋਂ ਕੋਈ ਭੁਲੇ ਹੋਏ ਨਹੀਂ ਹਨ, ਇਹ ਸਭ ਚੀਜ਼ਾਂ ਲੋਕਾਂ ਦੇ ਨੋਟਿਸ ਦੇ ਵਿਚ ਹਨ, ਮੈਂ ਇਸ ਸਰਕਾਰ ਨੂੰ ਵਾਰਨਿੰਗ ਦਿੰਦਾ ਹਾਂ ਕਿ ਉਹ ਧਿਆਨ ਰਖਣ ।

**उपाध्यक्षा :** सब मैम्बर साहिबान से मेरी यह दरखास्त है कि अब तक जो गवर्नर्ज़ ऐड्रैस पर बोल चुके हैं वह बोलने की कोशिश न करें। इस के साथ अगर हाउस की यह राय हो कि क्वैस्चन आवर सस्पेंड कर दिया जाये तो कल एक घंटा और बजट पर बहस के लिये मिल जायेगा। (I would request the hon. Members who have already spoken on the Governor's Address not to rise for speaking. Moreover, if it is the sense of the House, the question hour may be dispensed with to-morrow. In this way one hour more will be available for discussion on the budget.)

**ਬਾਬੂ ਅਜੀਤ ਕੁਮਾਰ :** ਅਸੀਂ ਚਾਹੁੰਦੇ ਹਾਂ ਕਿ ਕੁਐਸਚਨ ਆਵਰ ਰਹਿਣਾ ਚਾਹੀਦਾ ਹੈ।

**उपाध्यक्षा :** तो क्या यह हाउस की राय है कि question hour suspend कर दिया जाये ? (Is it the sense of the House that the question hour be suspended ?)

**ਸਰਦਾਰ ਗੁਰਬਖਸ਼ ਸਿੰਘ ਧਾਰੀਵਾਲ :** ਮੈਡਮ, ਅਸੀਂ ਚਾਹੁੰਦੇ ਹਾਂ ਕਿ ਕੁਐਸਚਨ ਆਵਰ ਰਹਿਣਾ ਚਾਹੀਦਾ ਹੈ ਅਤੇ ਜੇ ਟਾਈਮ ਦੇਣਾ ਹੈ ਤਾਂ ਬਜਟ ਲਈ ਇਕ ਘੰਟਾ ਹੋਰ ਹਾਊਸ ਐਕਸਟੈਂਡ ਕਰ ਦਿੱਤਾ ਜਾਵੇ ।

(*Interruption*)

(*No decision was taken at that time*)

**Sardar Gurnam Singh :** Madam, the Question Hour is the only means of getting information from the Government. We would not like to give it up. The time of the House can be extended tomorrow.

ਮੈਂ ਆਪ ਦੇ ਨੋਟਿਸ ਵਿੱਚ ਪਬਲਿਸਿਟੀ ਦੇ ਮਹਿਕਮੇ ਦਾ ਇਕ ਰਿਸਾਲਾ ਨਿਕਲਦਾ ਹੈ ਉਹ ਲਿਆਉਣਾ ਚਾਹੁੰਦਾ ਹਾਂ । ਇਸ ਦੇ ਵਿੱਚ ਇਕ ਮਜ਼ਮੂਨ ਛਪਿਆ ਹੈ "ਪਿੰਡਾਂ ਵਿਚੋਂ ਪਿੰਡ ਛਾਂਟਿਆ ਰੋਣੋ ਖੁਰਦ" । ਇਸ ਦੇ ਉਤੇ ਰਾਈਟਰ ਦਾ ਵੀ ਨਾਉਂ ਨਹੀਂ। ਇਸ ਦੇ ਵਿਚ ਉਸ ਪਿੰਡ ਦੇ ਸਰਪੰਚ ਦੀ ਤਾਰੀਫ ਕੀਤੀ ਹੈ। ਪਰ ਮੈਂ ਦੱਸ ਦਿਆਂ ਕਿ ਉਸ ਪੰਚਾਇਤ ਦੀ ਤਾਰੀਫ ਹੈ ਜਿਸ ਉਤੇ 10,000 ਦੇ ਗਬਨ ਦਾ ਇਲਜ਼ਾਮ ਹੈ। ਮੈਂ ਇਸ ਬਾਰੇ ਗੌਰਮੈਂਟ ਨੂੰ ਚੈਲੰਜ ਕਰਦਾ ਹਾਂ ਕਿ ਇਹ ਸਾਰੀ ਝੂਠੀ ਪਬਲਿਸਿਟੀ ਹੈ । ਜੋ ਕੁਝ ਵੀ ਇਸ ਵਿੱਚ ਲਿਖਿਆ ਹੈ ਉਸ ਦੇ ਵਿੱਚ ਇਕ ਵੀ ਚੀਜ਼ ਨਹੀਂ ਮਿਲਦੀ । ਇਹ ਇਨ੍ਹਾਂ ਦੇ ਪਬਲਿਸਟੀ ਮਹਿਕਮੇਂ ਦੀ ਹਾਲਤ ਹੈ। ਮੈਂ ਵੈਸੇ ਬੋਲ ਚੁਕਿਆ ਸੀ ਪਰ ਇਹ ਲਫਜ਼ ਰਹਿ ਗਏ ਸਨ ਜੋ ਜ਼ਰੂਰੀ ਸਨ। ਸ਼ੁਕਰੀਆ।

**उपाध्यक्षा:** सरदार दरबारा सिंह जी टाईम एक्सटैंड करने के मुताल्लिक आपकी क्या राये है, (I would request the Hon'ble Minister Sardar Darbara Singh to give his opinion about the extension of time.)

**सरदार दरबारा सिंह:** जैसे हाउस की मर्जी हो कर लिया जाये ।

(No decision was taken)

**ਚੌਧਰੀ ਸੁੰਦਰ ਸਿੰਘ** (ਨਰੋਟ ਜੈਮਲ ਸਿੰਘ ਐਸ. ਸੀ.) : ਡਿਪਟੀ ਸਪੀਕਰ ਸਾਹਿਬਾ, ਸਰਕਾਰ ਨੇ ਜੋ ਅੱਜ ਮੈਨੂੰ ਟਾਈਮ ਦਿੱਤਾ ਹੈ ਮੈਂ ਗੌਰਮੈਂਟ ਦਾ ਬੜਾ ਹੀ ਧੰਨਵਾਦ ਕਰਦਾ ਹਾਂ। ਉਨ੍ਹਾਂ ਨੇ ਇਹ ਜਿਹੜੀ 1962-63 ਵਿੱਚ ਇੰਡਸਟਰੀ ਤੇ 1,99,24,496 ਖਰਚ ਕੀਤੇ ਸੀ ਉਹ 1963—64 ਵਿੱਚ 2,26,93,100 ਹੋ ਗਏ ਅਤੇ ਇਸ ਸਾਲ 1964—65 ਵਿਚ ਇਹ 2,54,74,300 ਰੁਪਏ ਇਹ ਸਰਕਾਰ ਖਰਚ ਕਰ ਰਹੀ ਹੈ ਜਿਸ ਲਈ ਮੈਂ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ। ਇਸ ਸਰਕਾਰ ਨੇ ਇੰਡਸਟਰੀ ਵਾਸਤੇ ਕਰੋੜਾਂ ਰੁਪਿਆ ਵੰਡਿਆ ਹੈ ਪਰ ਫੇਰ ਵੀ ਮੈਂ ਸਰਕਾਰ ਨੂੰ ਇਹ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਜਦੋਂ ਤੱਕ ਇਹ ਇੰਡਸਟਰੀ ਪਿੰਡਾਂ ਵਿੱਚ ਨਹੀਂ ਜਾਂਦੀ ਉਦੋਂ ਤਕ ਕੁਝ ਨਹੀਂ ਹੋ ਸਕਦਾ। ਪਰ ਫੇਰ ਵੀ ਇਸ ਪਾਸੇ ਕਾਫੀ ਡੀਵੈਲਪਮੈਂਟ ਹੋਈ ਹੈ। ਅਫਸਰਾਂ ਨੇ ਵੀ ਬੜਾ ਚੰਗਾ ਕੰਮ ਕੀਤਾ ਹੈ ਜਿਸ ਦੇ ਲਈ ਮੈਂ ਪੰਜਾਬ ਸਰਕਾਰ ਦਾ ਧੰਨਵਾਦੀ ਹਾਂ।

ਏਸ ਤਰ੍ਹਾਂ ਐਗਰੀਕਲਚਰ ਵਿੱਚ ਵੀ 1962—63 ਵਿੱਚ 2,08,96,566 ਰੁਪਏ ਰਖੇ ਗਏ ਸਨ ਜਿਹੜੇ 1963—64 ਵਿੱਚ 3,39,64,224 ਰੁਪਏ ਕਰ ਦਿੱਤੇ ਗਏ. ਅਤੇ ਇਸਦੇ ਲਈ

[ਚੌਧਰੀ ਸੁੰਦਰ ਸਿੰਘ]

1964—65 ਵਿੱਚ 4,73,14,840 ਕਰ ਦਿਤੇ ਗਏ ਹਨ । ਮੈਂ ਸਰਕਾਰ ਦਾ ਬਹੁਤ ਧੰਨਵਾਦ ਕਰਦਾ ਹਾਂ ਕਿ ਇਸ ਨੇ ਬਹੁਤ ਪੈਸਾ ਰੱਖਿਆ ਹੈ। ਸਾਡਾ ਮੁਲਕ ਓਦੋਂ ਤਕ ਤਰੱਕੀ ਨਹੀਂ ਕਰ ਸਕਦਾ ਜਦੋਂ ਤੱਕ ਕਿ ਅਸੀਂ ਐਗਰੀਕਲਚਰ ਵਿੱਚ ਤਰੱਕੀ ਨਹੀਂ ਕਰਦੇ। ਡਿਪਟੀ ਸਪੀਕਰ ਸਾਹਿਬਾ, ਇਹ ਬਿਲਕੁਲ ਠੀਕ ਗੱਲ ਹੈ ਕਿ ਐਗ੍ਰੀਕਲਚਰ ਤਦ ਹੀ ਤਰੱਕੀ ਕਰ ਸਕਦੀ ਹੈ ਜਦ ਮੈਕੇਨਾਈਜ਼ਡ ਤਰੀਕੇ ਨਾਲ ਖੇਤੀ ਕੀਤੀ ਜਾਏ। ਜੇ ਚੰਗੇ ਸੀਡਜ਼ ਪ੍ਰੋਵਾਈਡ ਕੀਤੇ ਜਾਣ ਤਾਂ ਵੀ ਪੈਦਾਵਾਰ ਵਧਾਉਣ ਵਿਚ ਮਦਦ ਹੋ ਸਕਦੀ ਹੈ।

ਇੱਕ ਗੱਲ ਵੱਲ ਮੈਂ, ਡਿਪਟੀ ਸਪੀਕਰ ਸਾਹਿਬਾ, ਤੁਹਾਡੀ ਮਾਰਫਤ ਹਾਊਸ ਦਾ ਧਿਆਨ ਦਿਵਾਉਂਦਾ ਹਾਂ ਤੇ ਉਹ ਇਹ ਹੈ ਕਿ ਪੰਜਾਬ ਦੇ ਵਿਚ ਲੈਂਡ ਰਿਫਾਰਮ ਬੜੀ ਨਿਕੰਮੀ ਹੋਈ ਹੈ ਔਰ ਜਿਸਦਾ ਨਤੀਜਾ ਇਹ ਹੈ ਕਿ ਜਿਹੜਾ ਗਰੀਬ ਆਦਮੀ, ਗਰੀਬ ਜ਼ਮੀਂਦਾਰ, ਔਰ ਹਰੀਜਨ ਹੈ, ਉਸਨੂੰ ਬਿਲਕੁਲ ਜ਼ਮੀਨ ਨਹੀਂ ਮਿਲਦੀ। ਮੈਂ ਪੰਡਿਤ ਮੋਹਨ ਲਾਲ ਜੀ ਨੂੰ ਇਹ ਦਸਣਾ ਚਾਹੁੰਦਾ ਹਾਂ--ਜਿਵੇਂ ਕਿ ਉਨ੍ਹਾਂ ਨੇ ਇਕ ਵਾਰੀ ਕਿਹਾ ਸੀ ਕਿ ਹਿੰਦੁਸਤਾਨ ਐਗਰੀਕਲਚਰਲ ਮੁਲਕ ਹੈ—ਜਦ ਇਸ ਐਗਰੀਕਲਚਰਲ ਮੁਲਕ ਦੇ ਵਿਚ ਤੁਸੀਂ ਲੈਂਡ ਰਿਫਾਰਮ ਨਹੀਂ ਕਰਦੇ ਤਦ ਤਕ ਕੁਝ ਨਹੀਂ ਹੋ ਸਕਦਾ, ਨਾ ਪੈਦਾਵਾਰ ਵਧ ਸਕਦੀ ਹੈ, ਨਾ ਹੀ ਖੁਸ਼ਹਾਲੀ ਹੋ ਸਕਦੀ ਹੈ। ਅੱਜ ਹਾਲ ਇਹ ਹੈ ਕਿ ਹਰੀਜਨ ਤਾਂ ਕਿਤੇ ਰਹਿ ਗਏ, ਗਰੀਬ ਕਿਸਾਨ ਨੂੰ ਵੀ ਜ਼ਮੀਨ ਨਹੀਂ ਮਿਲਦੀ। ਲੈਂਡ ਰਿਫਾਰਮ ਬੜੀ ਨਿਕੰਮੀ ਹੈ ਔਰ ਪੰਜਾਬ ਦੀ ਲੈਂਡ ਰਿਫਾਰਮ ਤਾਂ ਪੈਪਸੂ ਤੋਂ ਵੀ ਜ਼ਿਆਦਾ ਨਾਕਿਸ ਹੈ।

ਜਿਹੜੀ ਸਰਪਲਸ ਜ਼ਮੀਨ ਦੀ ਗੱਲ ਹੈ, ਉਸ ਦੇ ਵਿਚ ਇਹ ਕਿਸੇ ਨੂੰ ਪਤਾ ਨਹੀਂ ਕਿ ਉਹ ਕਿਸ ਨੂੰ ਮਿਲਨੀ ਹੈ। ਡਿਪਟੀ ਸਪੀਕਰ ਸਾਹਿਬਾ, ਜਦ ਲੋਕਾਂ ਨੂੰ ਜ਼ਮੀਨ ਹੀ ਨਹੀਂ ਲਭਦੀ ਜਿਹੜੇ ਕਿ ਹਲ ਵਾਹੁਣ ਵਾਲੇ ਹਨ, ਤਾਂ ਫਿਰ ਉਹ ਪੈਦਾਵਾਰ ਕਿਵੇਂ ਵੱਧਾ ਸਕਦੇ ਹਨ। ਪ੍ਰੋਡਯੂਸ ਵਧਾਉਣਾ ਹੈ, ਪ੍ਰੋਡਯੂਸ ਵਧਾਉਣਾ ਹੈ, ਰੋਜ਼ ਕਿਹਾ ਜਾਂਦਾ ਹੈ ਪਰ ਪ੍ਰੋਡਯੂਸ ਵੱਧੇ ਕਿਵੇਂ ? ਕਿਉਂਕਿ ਸਾਰੇ ਤਾਂ ਲੀਡਰ ਬਨ ਗਏ, ਬਾਕੀਆਂ ਨੂੰ ਸਫੇਦ ਪੋਸ਼ ਤੁਸੀਂ ਬਣਾ ਰਹੇ ਹੋ, ਫਿਰ ਪ੍ਰੋਡਯੂਸ ਕੌਣ ਵਧਾਵੇ। ( laughter)

ਮੈਂ ਇਕ ਹੋਰ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਗਰੀਬ ਮੁਲਾਜ਼ਮ ਹਰੀਜਨ ਹਨ, ਉਨ੍ਹਾਂ ਨੂੰ ਇਸ ਮੰਹਿਗਾਈ ਦੇ ਵਿਚ ਬੜੀ ਸੱਟ ਵੱਜੀ ਹੈ। ਸਭ ਤੋਂ ਜ਼ਿਆਦਾ ਸ਼ਹਿਰ ਵਾਲੇ ਲੋਕਾਂ ਨੂੰ ਹਿਟ ਵਜੀ ਹੈ। ( Interruptions)

**ਡਿਪਟੀ ਸਪੀਕਰ**: ਚੌਧਰੀ ਸਾਹਿਬ ਤੁਸੀਂ ਬੰਦ ਹੋ ਜਾਂਦੇ ਹੋ, ਤਾਂ ਇਹ ਸਮਝਦੇ ਹਨ ਕਿ ਚੌਧਰੀ ਸਾਹਿਬ ਬੋਲਣ ਤੋਂ ਹਟ ਗਏ। (When the hon. Member chaudhri Sunder Singh stops speaking the other hon. Members think that he has finished his speech.)

**ਚੌਧਰੀ ਸੁੰਦਰ ਸਿੰਘ**: ਅੱਛਾ, ਚਲਦਾ ਪਿਆਂ। (laughter) ਡਿਪਟੀ ਸਪੀਕਰ ਸਾਹਿਬਾ, ਅੰਧੇਰ ਮਚਿਆ ਹੋਇਆ ਹੈ। ਜਿਹੜੇ ਹਰੀਜਨ ਹਨ, ਉਹ ਮਰ ਰਹੇ ਹਨ, ਜਿਨ੍ਹਾਂ ਨੂੰ ਸਿਰਫ 50—50 ਰੁਪਿਆ ਵੀ ਤਨਖਾਹ ਨਹੀਂ ਮਿਲਦੀ, ਉਹ ਬਹੁਤ ਜ਼ਿਆਦਾ ਤੰਗ ਹਨ। ਫਿਰ ਇਹ ਸਰਕਾਰ ਹਰੀਜਨਾਂ ਨੂੰ ਤਰੱਕੀ, ਹਰੀਜਨਾਂ ਨੂੰ ਤਰੱਕੀ ਰਾਤ ਦਿਨ ਗੀਤ ਗਾਉਂਦੀ ਹੈ, ਕਿ ਤਰੱਕੀ ਕਰ ਰਹੀ ਹੈ ਪਰ ਡਿਪਟੀ ਸਪੀਕਰ ਸਾਹਿਬਾ, ਕੁਝ ਅਫਸਰ ਬਣਾਏ ਵੀ ਹੋਏ ਸਨ, ਉਹ ਹੁਣ ਕੱਢੇ ਜਾ ਰਹੇ ਹਨ। ਫਿਰ ਚੀਫ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਹਰੀਜਨਾਂ ਲਈ ਉਨ੍ਹਾਂ ਦੇ ਦਿਲ ਵਿਚ ਸਾਫਟ ਕਾਰਨਰ ਹੈ। ਸਾਫਟ ਕਾਰਨਰ ਖਾਲੀ ਕੀ ਕਰੇਗਾ। ਅੱਜ ਹਰੀਜਨਾਂ ਨੂੰ ਪੈਸੇ ਦੀ ਸਖਤ ਲੋੜ ਹੈ ਜ਼ਮੀਨ ਦੀ ਸਖਤ ਲੋੜ ਹੈ, ਨੌਕਰੀਆਂ ਦੀ ਸਖਤ ਲੋੜ ਹੈ, ਜੇ ਇਸ ਵੇਲੇ ਉਨ੍ਹਾਂ ਨੂੰ ਕੁਛ ਨਹੀਂ ਦਿੱਤਾ ਜਾਂਦਾ ਤਾਂ ਕਿਸ ਵੇਲੇ ਦਿੱਤਾ ਜਾਏਗਾ। ਜੇ ਹਰੀਜਨਾਂ ਦਾ ਭਲਾ ਚਾਹੁੰਦੇ ਹੋ ਤਾਂ ਫਿਰ ਲਾਈਸੈਂਸ ਦੂਜਿਆਂ ਨੂੰ ਕਿਉਂ ਦਿੰਦੇ ਜਾਂਦੇ ਹੋ ? ਭਠਿਆਂ ਦੇ ਲਾਈਸੰਸ ਹਰੀਜਨਾਂ ਨੂੰ ਕਿਉਂ ਨਹੀਂ ਦਿੰਦੇ ? ਇੰਡਸਟਰੀ

ਲਗਾ ਰਹੇ ਹੋ, ਕੀ ਕੁਝ ਨਹੀਂ ਕਰ ਰਹੇ, ਪਰ ਹਰੀਜਨਾਂ ਨੂੰ ਕੁਝ ਨਹੀਂ ਕਰ ਰਹੇ; ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਲਾਈਸੰਸ ਵਗੈਰਾ ਹਰੀਜਨਾਂ ਨੂੰ ਦਿੱਤੇ ਜਾਣੇ ਚਾਹੀਦੇ ਹਨ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿੱਥੋਂ ਤਕ ਇੰਡਸਟਰੀ ਦਾ ਤਾਲੁਕ ਹੈ ਤੁਸੀਂ ਸਾਰੇ ਪੰਜਾਬ ਦੇ ਵਿਚ ਜਾ ਕੇ ਵੇਖ ਲਉ ਕਿ ਹਰੀਜਨਾਂ ਨੂੰ ਕਿਸੇ ਚੀਜ਼ ਦਾ ਕੋਈ ਕੋਟਾ ਮਿਲਦਾ ਹੈ ਔਰ ਪਿੰਡਾਂ ਦੇ ਵਿਚ ਜਾ ਕੇ ਦੇਖੋਂ ਤਾਂ ਉਨ੍ਹਾਂ ਨੂੰ ਜ਼ਮੀਨ ਨਹੀਂ ਮਿਲਦੀ। ਮੈਨੂੰ ਸਮਝ ਨਹੀਂ ਨਹੀਂ ਆਉਂਦੀ ਕਿ ਉਹ ਜਾਣ ਤਾਂ ਕਿੱਥੇ ਜਾਣ ਜਾਣ। ਮੈਂ ਕਹਿੰਦਾ ਹਾਂ ਕਿ ਜਾਲੰਧਰ, ਹੋਸ਼ਿਆਰਪੁਰ ਅਤੇ ਲੁਧਿਆਣੇ ਵਿੱਚੋਂ ਜੇ ਹਰੀਜਨ U.K. ਵਿਚ ਨਾ ਜਾਂਦੇ ਤਾਂ ਉਹ ਭੁਖੇ ਮਰ ਜਾਂਦੇ ਕਿਉਂਕਿ ਹੁਣ ਤਾਂ ਮਿੱਲਾਂ ਲਗਾ ਕੇ ਖੱਡੀ ਦਾ ਕੰਮ ਵੀ ਖਤਮ ਕਰ ਦਿੱਤਾ ਹੈ। ਤੁਸੀਂ ਮੈਨੂੰ ਆਪ ਦਸੋ ਕਿ ਪੈਸੇ ਤੋਂ ਬਗੈਰ ਵੀ ਕੋਈ ਤਰਕੀ ਕਰਨ ਦਾ ਤਰੀਕਾ ਹੈ। ਇਨ੍ਹਾਂ ਦੇ ਕੋਲ ਕੋਈ ਖੁਫੀਆ ਤਰੀਕਾ ਹੋਵੇ ਤਾਂ ਮੈਂ ਕਹਿ ਨਹੀਂ ਸਕਦਾ। ਬਾਕੀ ਕਲਾਸ IV ਲਈ ਜੋ ਇਨ੍ਹਾਂ ਨੇ 5 ਰੁਪਏ ਵਧਾਏ ਹਨ ਉਹ ਚੰਗੀ ਗਲ ਕੀਤੀ ਹੈ ਮੈਂ ਸਮਝਦਾ ਹਾਂ

"Any action which makes us to go Godward is a good action and is our duty.
Any action which makes us to go downward is evil and not our duty."

ਇਹ ਤਾਂ ਸਰਕਾਰ ਨੇ ਚੰਗੀ ਗਲ ਕੀਤੀ ਹੈ ਲੇਕਿਨ ਮੈਂ ਸਮਝਦਾ ਹਾਂ ਕਿ ਜਦੋਂ ਤਕ ਜ਼ਮੀਨ ਦਾ ਮਸਲਾ ਹਲ ਨਹੀਂ ਕੀਤਾ ਜਾਂਦਾ ਉਦੋਂ ਤਕ ਹਰੀਜਨ ਉਚੇ ਨਹੀਂ ਉਠ ਸਕਦੇ। ਮੇਰੇ ਉਨ੍ਹਾਂ ਬੈਂਚਾਂ ਵਾਲੇ ਵੀਰ ਆਖਦੇ ਹਨ ਕਿ ਦੋ ਏਕੜ ਜਾਂ ਚਾਰ ਏਕੜ ਇਕਨਾਮਿਕ ਹੋਲਡਿੰਗ ਨਹੀਂ ਹੁੰਦੀ। ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਪਿੰਡਾਂ ਦੇ ਵਿਚ ਜਿਸ ਦੀ ਜ਼ਮੀਨ ਨਾ ਹੋਵੇ ਉਸ ਨੂੰ ਤਾਂ ਟੱਟੀ ਲਈ ਵੀ ਲੋਕ ਬਾਹਿਰ ਨਹੀਂ ਜਾਣ ਦਿੰਦੇ। ਤੁਸੀਂ ਜੁਡੀਸ਼ਲ ਇਨਕੁਆਇਰੀ ਕਰਵਾ ਕੇ ਦੇਖ ਲਉ 75 ਪਰਸੈਂਟ ਦੇਹਾਤਾਂ ਦੇ ਵਿਚ ਰਹਿੰਦੇ ਹਨ। ਉਨ੍ਹਾਂ ਨੂੰ ਨਾ ਕੋਈ ਜ਼ਮੀਨ ਦਿੰਦੇ ਹਨ ਨਾ ਕੋਈ ਗਲ ਨਾ ਬਾਤ ਮੈਂ ਚੀਫ ਮਨਿਸਟਰ ਸਾਹਿਬ ਨੂੰ ਕਿਹਾ ਸੀ ਕਿ ਤੁਸੀਂ ਜ਼ਮੀਨ ਦਾ ਨਾਮ ਨਾ ਲਉ, ਨਾ ਤੁਸੀਂ ਦੇ ਸਕਦੇ ਹੋ ਨਾ ਕਿਸੇ ਨੂੰ ਮਿਲਨੀ ਹੈ। ਇਸ ਦੀ ਬਜਾਏ ਤੁਸੀਂ ਇੰਡਸਟਰੀ ਵਿਚ ਹਰੀਜਨਾਂ ਦੀ ਮਦਦ ਕਰੋ, ਉਨ੍ਹਾਂ ਨੂੰ ਭਠਿਆਂ ਦੇ ਲਾਈਸੈਂਸ ਦਿਉ, ਡਿਪੋ ਦਿਉ ਅਤੇ ਰੂਟ ਪਰਮਿਟ ਦਿਉ ਤਾਂ ਉਹ ਤੱਰਕੀ ਕਰ ਸਕਦੇ ਹਨ। ਜੇ ਤੁਸੀਂ ਉਨ੍ਹਾਂ ਦੇ ਹਥ ਪਲੇ ਕੁਝ ਨਾ ਪਾਉ ਤਾਂ ਉਹ ਐਵੇਂ ਹਵਾ ਦੇ ਨਾਲ ਹੀ ਤਰਕੀ ਕਰ ਜਾਣਗੇ। ਮੈਂ ਸਾਰੀਆਂ ਗੱਲਾਂ ਦਿਲੋਂ ਕਹਿ ਰਿਹਾ ਹਾਂ ਕਿਉਂਕਿ ਜਿਤਨਾ ਚਿਰ ਦਿੱਲੋਂ ਗਲ ਨਾ ਕੀਤੀ ਜਾਵੇ ਉਤਨਾ ਚਿਰ ਕੋਈ ਨਹੀਂ ਸੁਣਦਾ। ਕਾਂਗਰਸ ਜੋ ਹੈ ਹਰੀਜਨ ਹਮੇਸ਼ਾ ਇਸ ਦਾ ਸਾਥ ਦਿੰਦੇ ਰਹੇ ਹਨ ਔਰ ਸਾਥ ਦਿੰਦੇ ਰਹਿਣਗੇ ਇਸ ਕਰਕੇ ਇਨਾਂ ਦਾ ਸਟੈਂਡਰਡ ਉਚਾ ਚੁਕਣ ਲਈ ਸਰਕਾਰ ਨੂੰ ਕਦਮ ਚੁਕਣੇ ਚਾਹੀਦੇ ਹਨ। ਮੈਂ ਗਲਾਂ ਤੇ ਅਜੇ ਹੋਰ ਕਰਨੀਆਂ ਸੀ ਪਰ ਤੁਸੀਂ ਕਿਉਂਕਿ ਵਕਤ ਨਹੀਂ ਦੇ ਰਹੇ ਇਸ ਲਈ ਮੈਂ ਬੈਠ ਜਾਂਦਾ ਹਾਂ।

**श्री ओम प्रकाश अग्निहोत्री** (फगवाड़ा) : डिप्टी स्पीकर साहिबा, फाइनैंस मिनिस्टर साहिब ने जो बजट पेश किया है उस में मज़दूरों और किसानों की बेहतरी के लिए कोई ठोस तजावीज़ नहीं रखी जिस से यह जाहिर हो सके कि सरकार उन के साथ समाजी इन्साफ करना चाहती है। राज्यपाल साहिब ने भी अपने भाषण में इंडस्ट्रियल और एग्रीकल्चरल बजट के लिए एक लफ्ज़ भी नहीं कहा था। डाक्टर साहिब ने भी जो अपनी बजट स्पीच पढ़ी उस में केवल मज़दूरों के मुतल्लिक जो 11 सनअती शहर हैं सिर्फ यह कहा कि 'वहां पिछले साल से 2.3 कसर अज़ाफा हुआ है। उन्हों ने यह नहीं बताया कि इस महंगाई के हो जाने की वजह से उन के महंगाई भत्ते और तनखाहों में अजाफा करना ज़रूरी है। पंजाब में जो ज़रूरियात ज़िंदगी

[श्री ग्रोम प्रकाश ग्रग्निहोत्री]

के इंडैक्स नम्बर पेश किए गए हैं उनकी इनक्वायरी करवाई जाये क्योंकि वह बोगस बनाए हुए हैं। जब महंगाई बढ़ती है तो मज़दूर लोग महंगाई भत्ते बढ़ाने की मांग करते हैं ग्रौर ज़रूरियात ज़िन्दगी की प्राइसिज़ पर कंट्रोल करने की डीमांड करते हैं। लेकिन जो कारखाने दार हैं वह इतने चालाक होते हैं कि वह ग्रफसरों के साथ मिल कर इंडैक्स नम्बर्ज़ में हेरा फेरी करवा लेते हैं। इस बात को श्री गुलज़ारी लाल नन्दा जी ने भी तसलीम किया था कि इंडैक्स नम्बर्ज़ में बड़ी हेरा फेरी की जाती है ग्रौर बम्बई सरकार ने भी इस इंडैक्स नम्बर हेरा फेरी को माना है। पंजाब सरकार भी इस हेरा फेरी में पीछे नहीं है। पंजाब सरकार ने भी इस बात को माना है, मैं ग्रादादो शुमार पेश करके इस बात को सिद्ध करना चाहता हूं। पंजाब के 11 सनग्रती शहरों से मैं भिवानी की मिसाल देता हूं। ग्रगस्त के महीने में जब गंदुम का भाव 21 रुपये मन था तो उस वक्त इंडैक्स नम्बर 137 था लेकिन ग्रक्तूबर में जब गंदुम का रेट 23 रुपये मन हो गया तो इंडैक्स नम्बर बजाए बढ़ने के 133 हो गया। इसी तरह खुराक की दीगर चीज़ें का इंडैक्स नम्बर 125 था ग्रगस्त के महीने में लेकिन ग्रक्तूबर में 118 रह गया। फिर इंधन ग्रौर तेल का इंडैक्स नम्बर ग्रप्रैल में 195 था ग्रौर मई में 184 हो गया। सितम्बर में 194 था ग्रौर ग्रक्तूबर में 191 हो गया। कितनी हैरानी की बात है कि तेल, बिजली ग्रौर ईंधन सस्ते नहीं हुए लेकिन इंडैक्स नम्बर जो पहले ज्यादा थे वह ग्रब नीचे लाए जा रहे हैं। डिप्टी स्पीकर साहिबा कपड़े ग्रौर जूते का इंडैक्स नम्बर सितम्बर में 199 था मगर ग्रक्तूबर में 191 रह गया। इसी तरह जो मुतफर्रक चीज़ें हैं उनका इंडैक्स नम्बर मार्च ग्रौर ग्रप्रैल में 152 था लेकिन जून में 45 रह गया। इसी तरह डिप्टी स्पीकर साहिबा, 1959 से ले कर ग्राज तक भिवानी में किराए का इंडैक्स नम्बर 116 ही चला ग्राता है जब कि 1961 में इंडैक्स नम्बर हाऊसिंग स्कीम के तहत सरकार ने खुद किराए बढ़ाए थे। यह जो इंडैक्स नम्बर है बिल्कुल गलत है। इन की इन्क्वायरी होनी चाहिए। मैं ग्रर्ज़ करनी चाहता हूं कि लेबर डिपार्ट-मैन्ट हर दूसरे तीसरे महीने ग्रपनी रिपोर्ट के ज़रिये ग्रपने डिपार्टमैंन्ट की कार्यवाही बताना चाहता है ग्रौर ऐसी रिपोर्ट करते हैं जिस से यह मालूम पड़े कि पंजाब के ग्रन्दर इंडस्ट्रियल डिसप्यूट का नाम तक नहीं है। इस लिये इन की रिपोर्ट को देखने से इस बात का पता नहीं चलता, बल्कि इस का पता मज़दूरों से चल सकता है। इंडियन नैशनल ट्रेड यूनियन के प्रैज़ीडैन्ट जब तलवाड़ा में श्री काशी नाथ पांडे एम० पी०, पंजाब इन्टक की वर्किंग कमेटी की मीटिंग attend करने जा रहे थे तब जालन्धर में एक इंटरव्यू में उन्हों ने कहा कि पंजाब की लेबर पालिसी ऐंटी लेबर है ग्रौर कैरों सरकार के हाथों में लेबर के हकूक बिल्कुल महफूज़ नहीं हैं। उहों ने कहा कि यहां पर जब किसी वर्कर को dismiss कर दिया जाता है या डिस्चार्ज कर दिया जाता है तो उस को support के लिये जो 20 पर्सेंट की शर्त रखी है यह मिसाल सारे हिन्दुस्तान में ग्रौर कहीं नहीं मिलती। यहां पर कैरों सरकार की anti-labour policy ने ट्रेड यूनियन को पंजाब में बिल्कुल खत्म करके। रख दिया है एमर्जेंसी डिक्लेयर होने के बाद एक कांन्फ्रेंस श्री गुलजारी लाल नंदा ने बुलाई। उस में पहला फैसला यह हुग्रा कि इस एमर्जेंसी में कोई लाकग्रऊटस या स्ट्राइक्स न हो ग्रौर वर्कर्ज़ को तंग न किया जाये। दूसरी बात उन्हों ने यह कही कि ग्रगर ग्रार्बिट्रेशन से फैसला न हो तो केस ट्रिब्यूनल के सपुर्द कर दिया जाए। तीसरी बात उन्हों ने कही थी कि जहां पर 300 मजदूर काम कर रहे हों उन के लिये कोग्राप्रेटिव स्टोर्ज़ खोले जायें। लेकिन

इस सरकार ने उन बातों की कोई परवाह नहीं की और इन बातों को नहीं करवा सकी। हम देख रहे हैं कि फगवाड़ा कपड़ा मिल्लों से बहुत से आदमी निकाल दिए गए हैं, उन की मालकों ने कोई बात नहीं सुनी है न ही। इस सरकार की पालिसी प्रो-मैनेजमैन्ट है मज़दूरों के हितों का इन को कोई ख्याल नहीं रहता। इस लिये मैं कहना चाहता हूं कि इस सरकार की पालिसी प्रो-कारखाना दार हैं और ऐंटी लेबर है। मैं पंजाब सरकार से मुतालबा करता हूं कि यह लेबर के हित के खिलाफ जा कर कारखानेदारों की मदद न करे। इस सरकार की तरफ से पिछले दिनों कहा गया था कि लेबर के लिये कैजुअल लीव, सिक लीव और फैस्टीवल लीव के सिलसिले में एक बिल लाया जायेगा। मज़दूरों को भी यह बात सुन कर बड़ी खुशी हुई कि यह सरकार अब उनके हितों की हिफाज़त करने लगी है लेकिन न मालूम किस दबाओ के नीचे आकर यह बिल हाऊस के सामने नहीं लाया गया है। सरकार को उसे जल्दी यहां लाना चाहिये। दूसरी बात उसे यह करनी चाहिये कि 20 फीसदी वाली शर्त हटा देनी चाहिये। तीसरी बात यह सरकार को फौरन करनी चाहिये कि जिस तरह पहले मज़दूरों के हाई कोर्ट और सुप्रीम कोर्ट में अपील करने के लिये सरकार की तरफ से फ्री लीगल एड मिलती थी अब भी वह मिलनी चाहिये। इसी तरह दूसरी बातें हैं कि यहां किसी वर्कर को डिसमिस किया जाये तो उसका केस फौरन रैफर होना चाहिये। इसी तरह खेत मज़दूरों का जब वेजिज़ का झगड़ा पड़ता है तो उसके लिये पटवारी इन्स्पैक्टर रखा हुआ है जो इसका फैसला करता है लेकिन पटवारी का मुफाद खेत मज़दूर के साथ नहीं है बल्कि मालिकों के साथ है इस लिये यह उन की ही साइड लेता है। इस लिए मैं सुझाव देता हूं कि सरकार को उनके ऐसे केस वेज इन्स्पैक्टर के सपुर्द किए जाएं। इस के अलावा खेती-मज़दूरों की जो उजरत है वह बहुत पुराने वक्तों की मुकर्र की हुई है। इस लिए इस को मौजूदा हालात के मुताबिक रिवाइज़ किया जाए और इस के लिये एक कमेटी बनाई जाये। अब मैं कुछ बातें डब्ल प्रोडक्शन के बारे में अर्ज़ करना चाहता हूं। मेरे हल्का में एक शूगर मिल है और उसकी शूगर-केन को-आप्रेटिव सोसाइटी बनी हुई है। इस सोसाइटी को मिल मालिकों की तरफ से 1961-62 का 28,783 रुपए 82 नये पैसे और 1962-63 का 24,944 रुपये केन कमीशन निकलता है जिस की अदायगी आज तक नहीं हुई है। यह रक्म पिछले तीन सालों से मिल मालिकों के पास बकाया है। उस सोसाइटी ने कई दफा केन कमिशनर के पास वफद ले कर और दरखास्तों के ज़रिये अर्ज़दाश्त की लेकिन उसका कोई नतीजा नहीं निकला है। न मालूम केन कमिश्नर साहिब किस दबाओ के नीचे आकर मालकों को यह कहने के लिये तैयार नहीं कि उस सोसाइटी के जो हजारों रुपये उनके जिम्मे हैं उसकी अदायगी करो। यह उस सोसाइटी की चिट्ठी है जो मैं हाऊस की इत्तलाह के लिये पढ़ देता हूं।

By this hold up of commission whole the cane development work has been stopped. It is not understood, why the Cane Commissioner is bent to help the Sugar Factory and always remains against the Society.

यह बड़ी सीरियस बात है। एक तरफ तो डब्ल प्रोडक्शन की बातें होती हैं और शूगर की कमी को दूर करने की बातें की जाती हैं दूसरी तरफ यह हालत है कि जिस सोसाइटी केन डिवैल्पमैंट का काम करना है, किसानों के लिये रोड्ज़ बनानी हैं कि वह केन लाएं और उनके लिये पैसे देने हैं उसने हजारों रुपया मिल मालिकों का दबा रखा है। इस तरह कैसे डब्ल प्रोडक्शन

[श्री ओम प्रकाश अग्निहोत्री]

होगी और कैसे शूगर की कमी दूर होगी जब कि जरायत के महकमा के कानों पर जूं नहीं रेंगती। दूसरी बात यह अर्ज़ करता हूं कि मेरे इलाका में डिफेंस आफ इंडिया रूल्ज़ के तहत किसानों को मजबूर किया और मेरे पास इस सिलसिले में केन कमिश्नर की 21 नवम्बर की चिट्ठी है जिस में उन्होंने कहा कि 25 फी सदी केन मिलों को देना पड़ेगा और 25 फी सदी का वह गुड़ बना सकते हैं। एक तरफ तो गुड़ की कमी दूर करने के लिये बाहर से गुड़ लाने के लिए लाइसेंस दिए जाते हैं दूसरी तरफ जब लोग अपने गन्ने का गुड़ बनाना चाहते हैं तो उन पर डिफेंस आफ इन्डिया रूल्ज़ लागू किए जाते हैं? सात आठ केस हमारे थाने में रजिस्टर हुए हैं। मैं पूछना चाहता हूं कि मुझे यह भी बताया जाये कि कितने केस जागीरदारों और चोर बाजारी करने वालों के खिलाफ रजिस्टर किए हैं। मैं समझता हूं कि इस का जवाब नफी में होगा। इस लिये मैं कहना चाहता हूं कि अगर आप ने डबल प्रोडक्शन का नारा लगाया है तो किसानों को हरास करने की बजाए उन को इमदाद की जाए। माल मंत्री साहिब किसानों के बड़े हमदर्द हैं और जब भी उनके पास शिकायत की जाती है तो वह हमदर्दी से सुनते हैं। लेकिन मुझे बड़े अफसोस के साथ कहना पड़ता है कि मेरे इलाके में एक नहर बिस्त दुआब बनी हुई है और उसके बनने के वक्त का मेरे हलका के तीन गांवों का 60 हजार रुपया बकाया पड़ा है जिस की अदायगी आज तक नहीं हुई है। सरकार का जो एल.ए.ओ है वह अदायगी नहीं करता है। न सिर्फ यह कि लोगों को उन की ज़मीनों का मुआवज़ा नहीं मिला बल्कि उन से ज़मीनों का लगान भी वसूल किया जा रहा है। मैं अर्ज़ करता हूं कि उन को पिछले 10 साल का मालिया रीफंड किया जाए और उसके साथ उनको जो 60 हज़ार रूपये मुआवजा बनता है उस को भी बमै सूद अदा किया जाए। मेरा ख्याल है कि वज़ीर साहिब इस बात की तरफ फौरन ध्यान देंगे (घंटी)। मंत्री जी ने बजट में 11 करोड़ रुपये का खसारा बताया है और उसको पूरा करने के लिये उन्हों ने कहा है कि लोगों से कर्ज़ लेंगे। कई दोस्तों ने कहा है कि यह आखिर में टैक्स लगायेंगे। खैर मैं नहीं कहता कि लगायेंगे या नहीं लगायेंगे यह बिल्ली जल्दी थैले से बाहर आ जायेगी लेकिन मैं सरकार को इस खसारे को पूरा करने के लिये कुछ सुझाव देना चाहता हूं। सरकार को अपनी फज़ूल खर्चियां बन्द करनी चाहिएं जिन से बचत होगी। जो फज़ूल खर्चियां सैक्रेटैरियेट के लैवल पर या दास कमिशन के बारे हो रही हैं मैं उनकी बात नहीं करता। मैं तो एक वर्कर होने के नाते ज़िला लैवल की फज़ूल खर्चियों का ही ज़िक्र करता हूं। हमारे यहां ऐस० डी० ओ० का दफतर है जिस के 30 कमरे हैं और 6/7 सौ रुपये माहवार किराया दिया जाता है। वह दफतर सिर्फ तीन कमरों में है बाकी के 26 कमरे खाली पड़े हैं लेकिन सारी इमारत का किराया दिया जा रहा है। सरकार को जल्दी कोई दूसरा दफतर उस इमारत में भेजना चाहिये। दूसरी बात मैं यह अर्ज़ करना चाहता हूं कि मेरा ज़िला बहुत छोटा है और उस सारे ज़िले की आबादी $3\frac{1}{4}$ लाख है। इतनी आबादी तो पंजाब की किसी एक तहसील की भी होगी। लेकिन उस छोटे ज़िला को रखा हुआ है और उसमें सारा अमला फैला है जो एक ज़िला में होता है, डी० सी० है एस० पी० है सैशन्ज़ जज है और दूसरे हैं। कमिश्नर्ज़ की जो रिपोर्ट थी उस में कहा गया था कि ज़िलों की हदों को रिआरगेनाइज़ किया जाए लेकिन पता नहीं उस रिपोर्ट पर किन स्यासी मसलिहतों की बिना पर अमल नहीं किया गया है और कपूरथला जैसे छोटे से ज़िला को कायम रखा हुआ है। फगवाड़ा के लोगों को बहुत तकलीफ है, उनको

ਕਾਰੋਬਾਰ ਮਿਲੇ ਅਤੇ ਉਹ ਲੋਕ ਛੋਟੇ ਛੋਟੇ ਪੁਰਜ਼ੇ ਬਣਾ ਸਕਣ ਜਿਹੜੇ ਫ਼ਰਦਰ ਕਿਸੇ ਹੈਵੀ ਇੰਡਸਟਰੀ ਦੇ ਵਿਚ ਕੰਮ ਆਉਣ। ਪਰ ਇਹ ਸਰਕਾਰ ਇੰਡਸਟੀ ਦੇ ਨਾਉਂ ਤੇ ਆਮ ਲੋਕਾਂ ਨੂੰ ਅਤੇ ਗ਼ਰੀਬਾਂ ਨੂੰ ਕੁਚਲਣ ਦੇ ਢੰਗ ਵਰਤ ਰਹੀ ਹੈ। ਇਹ ਜੋ ਕੁਝ ਵੀ ਕਰ ਰਹੀ ਹੈ ਉਹ ਸਿਰਫ਼ ਚੰਦ ਆਦਮੀਆਂ ਨੂੰ ਪਾਲਣ ਦੀ ਖਾਤਰ ਕੀਤਾ ਜਾ ਰਿਹਾ ਹੈ। ਅਸੀਂ ਅੱਜ ਦੇਖਦੇ ਹਾਂ ਕਿ ਅਰਬਾਂ ਰੁਪਿਆ ਹੈਵੀ ਇੰਡਸਟਰੀ ਦੇ ਨਾਉਂ ਤੇ ਦਿੱਤਾ ਜਾ ਰਿਹਾ ਹੈ ਅਤੇ ਲਖਾਂ ਰੁਪਿਆਂ ਵਿਲੇਜ਼ ਇਡਸਟਰੀ ਨੂੰ ਦਿੱਤਾ ਜਾ ਰਿਹਾ ਹੈ। ਪਰ ਇਹ ਗੱਲ ਬੜੇ ਅਫ਼ਸੋਸ ਨਾਲ ਇਥੇ ਕਹਿਣੀ ਪੈਂਦੀ ਹੈ ਕਿ ਆਮ ਜਨਤਾ ਦੇ ਭਲੇ ਲਈ ਇਸ ਵਿਚੋਂ ਕਖ ਨਹੀਂ ਖਰਚ ਕੀਤਾ ਜਾ ਰਿਹਾ ਸਿਰਫ਼ ਚੰਦ ਆਦਮੀਆਂ ਦੀ ਇਨ੍ਹਾਂ ਨੇ ਆਪਣੀ ਮੁਨਾਪਲੀ ਬਣਾਈ ਹੋਈ ਹੈ, ਇਹ ਸਾਰਾ ਪੈਸਾ ਉਨ੍ਹਾਂ ਦੇ ਢਿਡਾਂ ਦੇ ਵਿਚ ਪਾਇਆ ਜਾ ਰਿਹਾ ਹੈ। ਜਿਹੜੇ ਇਹ ਦਾਵੇ ਕਰਦੇ ਹਨ ਇਹ ਬਿਲਕੁਲ ਝੂਠੇ ਹਨ, ਪਿੰਡਾਂ ਦੇ ਵਿਚ ਅੱਜ ਹਾਲਤ ਇਸ ਤਰਾਂ ਦੀ ਹੈ ਜਿਹੜੀ ਬਿਆਨ ਤੋਂ ਬਾਹਰ ਹੈ। ਇਸ ਤਰ੍ਹਾਂ ਦੇ ਦਾਵੇ ਕਰਕੇ ਨਾ ਸਿਰਫ਼ ਲੋਕਾਂ ਨੂੰ ਹੀ ਧੋਖਾ ਦੇ ਰਹੇ ਹਨ ਬਲਕਿ ਇਹ ਆਪਣੇ ਆਪ ਨੂੰ ਵੀ ਧੋਖੇ ਦੇ ਵਿਚ ਪਾ ਰਹੇ ਹਨ, ਨਾਲ ਦੇਸ਼ ਨੂੰ ਵੀ ਧੋਖਾ ਦੇ ਰਹੇ ਹਨ। ਜੇ ਇਨ੍ਹਾਂ ਦੀ ਇਹੋ ਹਾਲਤ ਰਹੀ ਅਤੇ ਇਸ ਨੂੰ ਚੈਕ ਨਾ ਕੀਤਾ ਗਿਆ ਤਾਂ ਮੈਂ ਅਰਜ਼ ਕਰਾਂਗਾ ਕਿ ਮੁਲਕ ਦੀ ਇਤਨੀ ਭੈੜੀ ਹਾਲਤ ਹੋਵੇਗੀ ਕਿ ਇਸ ਨੂੰ ਕੋਈ ਵੀ ਸੰਭਾਲਣ ਦੇ ਯੋਗ ਨਹੀਂ ਹੋਵੇਗਾ।

ਸਰਕਾਰ ਹੈਵੀ ਇੰਡਸਟਰੀ ਦੇ ਵਾਸਤੇ ਲੋਨਜ਼ ਦਿੰਦੀ ਹੈ। ਉਸ ਦੇ ਆਧਾਰ ਤੇ ਵੱਡੀਆਂ ਵੱਡੀਆਂ ਕਾਰਪੋਰੇਸ਼ਨਾਂ ਬਣਦੀਆਂ ਹਨ, ਵੱਡੇ ਵੱਡੇ ਆਦਮੀਆਂ ਦੇ ਹਿਸੇ ਪੈਂਦੇ ਹਨ ਪਰ ਦਰਖਾਸਤ ਇਕ ਆਦਮੀ ਦੇ ਨਾਉਂ ਦੀ ਹੁੰਦੀ ਹੈ। ਪੰਜਾਬ ਵਿਚ ਕੋਈ ਇੰਡਸਟਰੀ ਚਲ ਨਹੀਂ ਸਕਦੀ ਜਦੋਂ ਤੱਕ ਕਿਸੇ ਖਾਸ ਵੱਡੇ ਆਦਮੀ ਦਾ ਹਿੱਸਾ ਨਾ ਪਵਾ ਲਿਆ ਜਾਵੇ ਉਸ ਨੂੰ ਉਤਨੀ ਦੇਰ ਤੱਕ ਇੰਡਸਟਰੀ ਚਲਾਉਣ ਦੀ ਅਜਾਜ਼ਤ ਨਹੀਂ ਮਿਲਦੀ, ਉਹ ਇੰਡਸਟਰੀ ਚਾਲੂ ਹੀ ਨਹੀਂ ਕਰ ਸਕਦਾ।

ਲੁਦਿਹਾਣੇ ਨੂੰ ਅੱਜ ਇਹ ਹਿੰਦੁਸਤਾਨ ਦਾ ਮਾਨਚੈਸਟਰ ਕਹਿਦੇ ਹਨ, ਇਹ ਇਸ ਤਰਾਂ ਦੇ ਝੂਠੇ ਦਾਵੇ ਕਰਦੇ ਹਨ। ਏਥੇ ਵੱਡੇ ਵੱਡੇ ਅਫਸਰਾਂ ਨੂੰ ਘੁਰਕੀਆਂ ਦਿੱਤੀਆਂ ਜਾਂਦੀਆਂ ਹਨ ਬੇਜਾ ਕੰਮ ਕਰਾਉਣ ਦੇ ਵਾਸਤੇ, ਇਹ ਕਹਿੰਦੇ ਹਨ ਜੇ ਰਹਿਣਾ ਹੈ ਤਾਂ ਇਸਤਰ੍ਹਾਂ ਕਰ ਨਹੀਂ ਤਾਂ ਫੇਰ ਤੂੰ ਮੈਨੂੰ ਜਾਣਦਾ ਹੈਂ ਤੁੰਨ ਦਿਆਂਗਾ, ਤੈਨੂੰ ਪਤਾ ਨਹੀਂ ਇਥੇ ਰਾਜ ਕਿਸ ਦਾ ਹੈ ? ਮੈਂ ਇਕ ਲੁਧਿਆਣੇ ਦੀ ਹੀ ਮਿਸਾਲ ਦੇ ਕੇ ਦਸਦਾ ਹਾਂ। ਉਥੇ ਇਕ 10 ਨੰਬਰ ਦੀ ਦੁਕਾਨ ਹੈ, ਜਿਸ ਤੇ ਪੰਜਾਬ ਇੰਡਸਟਰੀਅਲ ਵਰਕਸ਼ਾਪ ਦਾ ਫੱਟਾ ਲੱਗਾ ਹੋਇਆ ਹੈ। ਇਹ ਦੁਕਾਨ ਪਹਿਲਾਂ ਹਾਇਰ ਪਰਚੇਜ਼ ਸਿਸਟਮ ਦੇ ਹੁੰਦੀ ਸੀ ਪਰ ਆਜ ਇਹ ੮ ਮਹੀਨਿਆਂ ਦੇ ਅੰਦਰ ਅੰਦਰ, ਸੁਰਿੰਦਰਾ ਵੂਲ ਕੂੰਬਿੰਗ ਫੈਕਟਰੀ ਵਿਚ ਤਬਦੀਲ ਹੋ ਗਈ ਹੈ। ਪੰਜਾਬ ਵਿਚ ਇਸ ਤਰ੍ਹਾਂ ਕਾਰਗੁਜ਼ਾਰੀਆਂ ਦੇ ਸਿਲੇ ਦਿਤੇ ਜਾਂਦੇ ਹਨ ਉਨ੍ਹਾਂ ਦੇ ਪੁੱਤਾਂ ਦੇ ਨਾਉਂ ਤੇ ਲੱਗੀਆਂ ਲਗਾਈਆਂ ਫੈਕਟਰੀਆਂ ਹੀ ਤਬਦੀਲ ਕਰ ਦਿੱਤੀਆਂ ਜਾਂਦੀਆਂ ਹਨ। ਇਥੇ ਮੈਂ ਇਕ ਗੱਲ ਹੋਰ ਦੱਸ ਦਿਆਂ ਕਿ ਸੁਰਿੰਦਰ ਚੀਫ਼ ਮਨਿਸਟਰ ਦੇ ਲੜਕੇ ਦਾ ਹੀ ਨਾਉਂ ਨਹੀਂ ਸੁਣਿਆ ਹੈ ਬਦਕਿਸਮਤੀ ਨਾਲ ਸੁਰਿੰਦਰ ਹੋਮ ਮਨਿਸਟਰ ਦੇ ਲੜਕੇ ਦਾ ਵੀ ਨਾਉਂ ਹੈ। ਇਹ ਵੀ ਉਸੇ ਰਾਹ ਤੇ ਹੀ ਚਲ ਰਿਹਾ ਹੈ। ਇਸੇ ਤਰ੍ਹਾਂ ਜਾਲੰਧਰ ਵਿਚ ਲੁਧਿਆਣਾ ਕੈਮੀਕਲ ਵਰਕਸ, ਗੁਰੂ ਨਾਨਕ ਇੰਜਨੀਅਰੰਗ ਕੈਮੀਕਲ ਵਰਕਸ ਤੇ ਕਰਾਂਤੀ ਹੌਜ਼ਰੀ ਮਿਲਜ਼ ਲੁਧਿਆਣਾ ਇਹ ਸਾਰੀਆਂ ਫੈਕਟਰੀਆਂ ਇਸੇ ਤਰ੍ਹਾਂ ਦੀਆਂ ਹਨ ਜਿਨ੍ਹਾਂ ਦਾ ਇਹ ਪਤਾ ਨਹੀਂ ਕਿ ਮਾਲਕ ਕੌਣ ਹੈ ਅਤੇ ਇਨ੍ਹਾਂ ਦੀ ਜੇ ਕੁਝ ਸੂਹ ਮਿਲਦੀ ਹੈ ਤਾਂ ਕੋਲਡ ਸਟੋਰੇਜ ਦੀ ਮਾਰਫਤ ਮਿਲਦੀ ਹੈ। ਮੈਂ ਇਹ ਗੱਲ ਦਾਵੇ ਨਾਲ ਕਹਿੰਦਾ ਹਾਂ ਕਿ ਜਿਹੜੇ ਪਰਮਿਟ ਇਨ੍ਹਾਂ ਨੂੰ ਦਿਤੇ ਜਾਂਦੇ ਹਨ,

[ਸ੍ਰੀ ਅਜੀਤ ਕੁਮਾਰ]

ਉਹ ਇਸ ਕੋਟੇ ਨੂੰ ਬਲੈਕ ਦੇ ਵਿਚ ਵੇਚਦੇ ਹਨ ਅਤੇ ਇਸ ਤਰਾਂ ਦਾ ਨਾਜ਼ਾਇਜ਼ ਕਮਾਇਆ ਹੋਇਆ ਪੈਸਾ ਅਲੈਕਸ਼ਨਾਂ ਦੇ ਵਿਚ ਵਰਤਿਆ ਜਾਂਦਾ ਹੈ। ਜਿਤਨਾ ਵੀ ਇਨ੍ਹਾਂ ਨੂੰ ਰਾ ਮੈਟੀਰੀਅਲ ਦਿੱਤਾ ਜ਼ਾਂਦਾ ਹੈ, ਉਹ ਇਕ ਪ੍ਰੋਸੀਜਰ ਅਡਾਪਟ ਕਰਕੇ ਨਾਜਾਇਜ਼ ਅਸੈਂਸ਼ੀਅਲਟੀ ਸਰਟੀਫੀਕੇਟ ਦੇ ਕੇ ਕੋਟਾ ਹਾਸਲ ਕੀਤਾ ਜਾਂਦਾ ਹੈ। ਇਸਤਰ੍ਹਾਂ ਇਹ ਬਲੈਕ ਵਿਚ ਕੋਟਾ ਦੇ ਕੇ ਜਿਹੜੇ ਪੈਸੇ ਕਮਾਉਂਦੇ ਹਨ, ਉਸ ਵਿਚ ਪਰਮਿਟ ਦੇਣ ਵਾਲਿਆਂ ਦਾ ਬਾਕਾਇਦਾ ਹਿੱਸਾ ਪੱਤਾ ਹੁੰਦਾ ਹੈ । ਜੇ ਮਿਲ ਵਾਲੇ ਆਕੇ ਇਨ੍ਹਾਂ ਤੋਂ ਕੋਈ ਪਰਮਿਟ ਮੰਗਦੇ ਹਨ ਤਾਂ ਇਨ੍ਹਾਂ ਨੂੰ ਜਵਾਬ ਮਿਲ ਜਾਂਦਾ ਹੈ। ਇਸ ਤਰ੍ਹਾਂ ਦੀ ਹਾਲਤ ਹੈ ਇਨ੍ਹਾਂ ਦੀ ਕਿ ਅੰਨ੍ਹਾਂ ਵੰਡੇ ਸ਼ੀਰਨੀ ਤੇ ਮੁੜ ਮੁੜ ਆਪਣਿਆਂ ਨੂੰ ਹੀ ਦੇ ! ਕੀ ਇਸ ਤਰ੍ਹਾਂ ਕਿਸੇ ਇੰਡਸਟਰੀ ਦੀ ਤਰੱਕੀ ਹੋ ਸਕਦੀ ਹੈ ? ਇਹ ਜਿਹੜਾ ਬਲੈਕ ਦਾ ਪੈਸਾ ਹੈ ਇਹ ਵੱਡਿਆਂ ਵੱਡਿਆਂ ਨੂੰ ਖ਼ਰੀਦਣ ਵਾਸਤੇ ਖਰਚਿਆ ਜਾਂਦਾ ਹੈ। ਵੱਡੇ ਵੱਡੇ ਮਨਿਸਟਰ ਤੱਕ ਇਸ ਰੁਪਏ ਨਾਲ ਖ਼ਰੀਦੇ ਜਾਂਦੇ ਹਨ। ਇਕ ਆਮ ਐਮ. ਐਲ. ਏ. ਦੀ ਗੱਲ ਤਾਂ ਤੁਸੀਂ ਛੱਡੋ। ਇਸ ਤਰ੍ਹਾਂ ਦਾ ਨਾਜਾਇਜ਼ ਪੈਸਾ ਜਿਹੜਾ ਆਉਂਦਾ ਹੈ ਇਕ ਤਾਂ ਲੋਕਾਂ ਦੇ ਧਰਮ ਈਮਾਨ ਖਰੀਦਣ ਵਿਚ ਵਰਤਿਆ ਜਾਂਦਾ ਹੈ ਦੂਸਰੇ ਉਹ ਲੋਕ ਜਿਨ੍ਹਾਂ ਕੋਲ ਇਸਤਰ੍ਹਾਂ ਦਾ ਰੁਪਿਆ ਹੁੰਦਾ ਹੈ ਉਹ ਟੈਕਸ ਈਵੇਜ਼ਨ ਤੋਂ ਬਚਦੇ ਹਨ, ਇਹ ਇੰਕਮ ਟੈਕਸ ਵਾਲਿਆਂ ਦੀ ਨਿਗਾਹ ਵਿਚ ਵੀ ਨਹੀਂ ਆਉਂਦਾ । ਮੈਂ ਸਮਝਦਾ ਹਾਂ ਕਿ ਇਹ ਕੈਰੋਂ ਸ਼ਾਹੀ ਰਾਜ ਵਿਚ ਸਿਵਾਏ ਕੁਰਪਸ਼ਨ ਦੇ ਫੈਲਾਉਣ ਦੇ ਹੋਰ ਕੁਝ ਨਹੀਂ ਹੋਇਆ। ਇਸ ਰਾਜ ਵਿਚ ਮੁਲਾਜ਼ਮਾਂ ਦੀ ਹਾਲਤ ਬੁਰੀ ਤੋਂ ਬੁਰੀ ਹੁੰਦੀ ਜਾ ਰਹੀ ਹੈ ਅਤੇ ਚੰਦ ਇਕ ਇਨ੍ਹਾਂ ਦੇ ਪਾਲਤੂ ਧੜਾ ਧੜ ਕਮਾ ਰਹੇ ਹਨ। ਮੈਂ ਇਹ ਕਹੇ ਬਗ਼ੈਰ ਨਹੀਂ ਰਹਿ ਸਕਦਾ ਕਿ ਇੰਡਸਟਰੀ ਦੇ ਨਾਉਂ ਤੇ ਲਾਇਆ ਜਾ ਰਿਹਾ ਪੈਸਾ ਕਿਸੇ ਕੰਮ ਨਹੀਂ ਆ ਰਿਹਾ। ਜਿਥੇ ਹੋਰ ਪਾਸੇ ਹਥ ਪਾਉਂਦੇ ਹੋ ਮੈਂ ਕਹਾਂਗਾ ਕਿ ਇਸ ਇੰਡਸਟਰੀ ਨੂੰ ਵੀ ਨੈਸ਼ਨਲਾਈਜ਼ ਕਰੋ। ਇਹ ਹੁਣ ਅਸੀਂ ਕਦੇ ਵੀ ਬਰਦਾਸ਼ਤ ਨਹੀਂ ਕਰਾਂਗੇ ਕਿ ਇਹ ਅਜਾਰਾ ਦਾਰੀ ਰਹੇ । ਇਹ ਹੁਣ ਖਤਮ ਹਣੀ ਚਾਹੀਦੀ ਹੈ ।

ਹੁਣ ਮੈਂ ਕਾਟੇਜ ਇੰਡਸਟਰੀ ਦੇ ਮੁਤੱਲਿਕ ਇਕ ਦਿਲਚਸਪ ਗੱਲ ਦਸਦਾ ਹਾਂ ਇਹ ਸਰਕਾਰ ਕਹਿੰਦੀ ਹੈ ਕਿ ਚਮੜਾ ਰੰਗਣ ਦੀ ਇੰਡਸਟਰੀ, ਬਰਤਨ ਬਨਾਉਣ ਦੀ ਇੰਡਸਟਰੀ, ਬਾਨ ਬੱਟਨ ਦੀ ਇੰਡਸਟਰੀ ਤਰੱਕੀ ਕਰ ਰਹੀ ਹੈ ਪਰ ਹਕੀਕਤ ਇਹ ਹੈ ਕਿ 11 ਸਾਲਾਂ ਵਿਚ ਇਸ ਗੌਰਮਿੰਟ ਨੇ ਜਿਤਨਾ ਲੋਨ ਦਿੱਤਾ, ਜਿੰਨੀ ਸਬਸਿਡੀ ਦਿੱਤੀ ਉਸਦੇ ਵਿਚ ਲੋਕਾਂ ਕੋਲੋਂ ਇਕ ਪੈਸਾ ਵੀ ਰੀਕਵਰ ਨਹੀਂ ਹੋ ਸਕਿਆ । ਮੈਂ ਇਨ੍ਹਾਂ ਨੂੰ ਇਹ ਦਸਣਾ ਚਾਹੁੰਦਾ ਹਾਂ ਕਿ ਜਿਹੜੇ ਇਹ ਪੇਂਡੂ ਧੰਧੇ ਹਨ, ਇਹ ਬਿਲਕੁਲ ਅਨਇਕਨਾਮਿਕ ਹਨ, ਇਨ੍ਹਾਂ ਵਲ ਸਰਕਾਰ ਦਾ ਧਿਆਨ ਜਾਣਾ ਚਾਹੀਦਾ ਹੈ ਕਿ ਉਹ ਵੇਖੇ ਕਿ ਪਿੰਡ ਦੇ ਲੋਕਾਂ ਨੂੰ ਅਜਿਹੀ ਚੀਜ਼ਾਂ ਦੀ ਇੰਡਸਟਰੀ ਲਗਾਉਣ ਲਈ ਪ੍ਰੇਰਣਾ ਦੇਵੇ ਔਰ ਇੰਜੀਨੀਅਰਿੰਗ ਬਗੈਰਾ ਦਾ ਇੰਤਜਾਮ ਕਰੇ ਕਿ, ਉਹ ਤਰੱਕੀ ਕਰ ਸਕਣ । ਪਿਛਲੇ ਦਿਨਾਂ ਵਿਚ ਇਸ ਗੱਲ ਦਾ ਬੜਾ ਚਰਚਾ ਹੋਇਆ ਕਿ ਐਗ੍ਰੀਕਲਚਰ ਤੇ ਬੜਾ ਬੋਝ ਹੈ ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਇਹ ਬੋਝ ਘੱਟ ਨਹੀਂ ਹੋ ਸਕਦਾ ਜੇ ਤੁਸੀਂ ਪਿੰਡਾਂ ਵਿਚ ਇੰਡਸਟਰੀ ਇੰਟਰੋਡਿਊਸ ਨਹੀਂ ਕਰਦੇ । ਇਹ ਗੌਰਮਿੰਟ ਤਾਂ ਇਸ ਤਰ੍ਹਾਂ ਕਰ ਰਹੀ ਹੈ ਕਿ ਜਿਵੇਂ ਇਕ ਡੰਗਰ ਨੂੰ ਜੇ ਹਰਾ ਘਾ ਖਾਣ ਦੀ ਆਦਤ ਪੈ ਜਾਵੇ, ਮਗਰ ਘਾ ਹੋਵੇ ਸੁਕਿਆ । ਤਾਂ ਉਸਦੀ ਅੱਖਾਂ ਤੇ ਹਰਾ ਚਸ਼ਮਾ ਜੇ ਲਗਾ ਦਿੱਤਾ ਜਾਏ ਤਾਂ ਉਹ ਉਸੇ ਸੁੱਕੇ ਘਾ ਨੂੰ ਹਰਾ ਸਮਝ ਕੇ ਖਾਈ ਜਾਂਦਾ ਹੈ, ਇਸੇ ਤਰ੍ਹਾਂ ਦੇ ਹਾਲਾਤ ਲੋਕਾਂ ਦੀਆਂ ਅੱਖਾਂ ਤੇ ਹਰਾ ਚਸ਼ਮਾਂ ਲਗਾ ਕੇ ਇਹ ਸਰਕਾਰ ਪੈਦਾ ਕਰ ਰਹੀ ਹੈ ।

ਮੈ ਪੀ. ਏ. ਸੀ. ਦੀ ਰਿਪੋਰਟ ਦੀ ਗੱਲ ਕਰਨਾ ਚਾਹੁੰਦਾ ਹਾਂ ਜਿਸਦੇ ਵਿਚ ਇਹ ਲਿਖਿਆ ਹੈ ਕਿ ਸਿਰ੍ਫ ਚੰਦ ਆਦਮੀਆਂ ਨੂੰ ਸਰਕਾਰ ਨੇ ਲੱਖਾਂ ਰੁਪਿਆ ਕਰਜ਼ਾ ਦਿੱਤਾ ਹੈ ਲੇਕਿਨ ਸਮਾਲ

ਸਕੇਲ ਇੰਡਸਟਰੀ ਵਰਲਿਆਂ ਨੂੰ ਜਾਂ ਕਾਟੇਜ ਇੰਡਸਟਰੀ ਵਾਲਿਆਂ ਨੂੰ ਸਿਰਫ 50-50 ਰੁਪਿਆ ਸਬਸਿਡੀ ਦੇ ਤੌਰ ਤੇ ਦਿੱਤੇ ਜਾਂਦੇ ਹਨ । 500 ਰੁਪਏ ਤੋਂ ਜ਼ਿਆਦਾ ਕਿਧਰੇ ਵੀ ਨਹੀਂ ਦਿੱਤੇ ਗਏ। ਇਹ ਸਮਾਲ ਸਕੇਲ ਜਾਂ ਕਾਟੇਜ ਇੰਡਸਟਰੀ ਲਗਾਉਣ ਦੇ ਵਿਚ ਉਹ ਲੋਕ ਸ਼ਾਮਿਲ ਹਨ ਜਿਹੜੇ ਕਿ ਗਰੀਬ ਹਰੀਜਨ, ਜਾਂ ਬੈਕਵਰਡ ਕਲਾਸਿਜ਼ ਦੇ ਲੋਕ ਹਨ । ਫਿਰ ਕਹਿੰਦੀ ਇਹ ਹੈ ਇਹ ਸਰਕਾਰ, ਕਿ ਅਸੀਂ ਹਰੀਜਨਾਂ ਨੂੰ ਉੱਚਾ ਚੁੱਕ ਰਹੇ ਹਨ ।

ਡਿਪਟੀ ਸਪੀਕਰ ਸਾਹਿਬਾ, ਹੁਣ ਇਕ ਗੱਲ ਮੈਂ ਇੰਡਸਟ੍ਰੀਅਲ ਟ੍ਰੇਨਿੰਗ ਬਾਰੇ ਵੀ ਕਹਿਣਾ ਚਾਹੁੰਦਾ ਹਾ । ਉਹ ਇਹ ਕਿ ਇਸ ਟ੍ਰੇਨਿੰਗ ਵਿਚ ਉਨ੍ਹਾਂ ਲੋਕਾਂ ਨੇ ਦਾਖਿਲਾ ਲਿਆ ਹੋਇਆ ਹੈ, ਜਿਨ੍ਹਾਂ ਦਾ ਕੋਈ ਵਸੀਲਾ ਨਹੀਂ ਜਾਂ ਜਿਹੜੇ ਆਪਣੀ ਕਲੀਲ ਇਨਕਮ ਨੂੰ ਵਧਾਉਣਾ ਚਾਹੁੰਦੇ ਹਨ। ਉਹ ਇਸ ਕਰਕੇ ਇਸ ਟ੍ਰੇਨਿੰਗ ਵਿਚ ਦਾਖ਼ਿਲਾ ਲੈ ਲੈਂਦੇ ਹਨ ਕਿ ਸਰਕਾਰ ੨੫ ਰੁਪੈ ਸਟਾਈਪੈਂਡ ਦਿੰਦੀ ਹੈ । ਲੇਕਿਨ ਹਕੀਕਤ ਇਹ ਹੈ ਕਿ ਇਨ੍ਹਾਂ ਮਾਸਟਰਾਂ ਜਾਂ ਮਾਸਟ੍ਰਾਨੀਆਂ ਦੀ ਟ੍ਰੇਨਿੰਗ ਤਾਂ ਖਤਮ ਹੋ ਜਾਂਦੀ ਹੈ ਮਗਰ ਸਟਾਈਪੈਂਡ 10, 10 ਮਹੀਨਿਆਂ ਬਾਅਦ ਮਿਲਦਾ ਹੈ ਜਦ ਕਿ ਟ੍ਰੇਨਿੰਗ ਸਿਰਫ 5 ਮਹੀਨੇ ਦੀ ਰਖੀ ਗਈ ਹੈ। ਮੈਂ ਡਿਪਟੀ ਸਪੀਕਰ ਸਾਹਿਬਾ ਦਸਣਾ ਚਾਹੁੰਦਾ ਹਾਂ ਕਿ ਇਸ ਟ੍ਰੇਨਿੰਗ ਵਿਚ ਉਨ੍ਹਾਂ ਲੋਕਾਂ ਦੇ ਬੱਚੇ ਜਾ ਬੰਦੇ ਜਾਦੇ ਹਨ ਜਿਹੜੇ ਹਾਇਰ ਤਾਲੀਮ ਅਫੋਰਡ ਨਹੀਂ ਕਰ ਸਕਦੇ । ਉਨ੍ਹਾਂ ਨੂੰ ਜਦ ਸਟਾਈਪੈਂਡ ਨਹੀਂ ਮਿਲਦਾ ਤਾਂ ਨਤੀਜਾ ਇਹ ਹੁੰਦਾ ਹੈ ਕਿ 30% ਤੋਂ ਵੀ ਜ਼ਿਆਦਾ ਟ੍ਰੇਨੀਜ਼ ਭਜ ਰਹੇ ਹਨ।

**ਸ਼ਰਦਾਰ ਪ੍ਰੀਤਮ ਸਿੰਘ ਸਾਹੂਕੇ :** ਡਿਪਟੀ ਸਪੀਕਰ ਸਾਹਿਬਾ, ਜਦ ਟਾਈਮ 5 ਮਿਨਟ ਮੁਕੱਰਰ ਹੈ, ਤਾਂ ਇਹ 10 ਮਿੰਟ ਤੋਂ ਜ਼ਿਆਦਾ ਕਿਉਂ ਬੋਲ ਰਿਹਾ ਹੈ ਏ ?

**ਡਿਪਟੀ ਸਪੀਕਰ :** ਤੁਸੀਂ ਬੈਠ ਜਾਉ । ਤੁਹਾਨੂੰ ਕਿਸਨੇ ਬੋਲਣ ਦੀ ਇਜਾਜ਼ਤ ਦਿੱਤੀ ਹੈ । ਸਾਹੋਕੇ ਸਾਹਬ, ਇਹ ਵੇਖਣਾ ਮੇਰਾ ਕੰਮ ਹੈ । ਤੁਸੀਂ ਐਵੇਂ ਹੀ ਨਾ ਉਠਿਆ ਕਰੋ । **(The hon. Member should not rise to speak without the permission of the Chair. It is my job to see how much time is to be given to the hon. Members. He should not get up without permission.)**

**ਸ੍ਰੀ ਅਜੀਤ ਕੁਮਾਰ :** ਮੈਂ ਕਹਿ ਰਿਹਾ ਸੀ ਕਿ ਹਕੀਕਤ ਇਹ ਹੈ, ਮਗਰ ਇਹ ਸਰਕਾਰ ਰੋਜ਼ ਰੋਜ਼ ਦਾਵੇ ਕਰਦੀ ਹੈ ਕਿ ਸ਼ਿਡੂਲਡ ਜਾਤੀ ਜਾਂ ਵਿਮੁਕਤ ਜਾਤੀਆਂ ਦੇ ਬੰਦਿਆਂ ਨੂੰ ਇਡਸਟਰੀਅਲ ਟ੍ਰੇਨਿੰਗ ਲਈ ਵਜ਼ੀਫੇ ਦਿੰਦੀ ਹੈ ਮਗਰ ਉਹ ਵਜ਼ੀਫੇ ਟ੍ਰੇਨਿੰਗ ਤੋਂ ਬਾਦ ਦੇਣਾ ਠੀਕ ਨਹੀਂ ਉਸਦਾ ਕੋਈ ਫਾਇਦਾ ਨਹੀਂ ਹੁੰਦਾ। ਕਿਉਂਕਿ ਬੱਚੇ ਟ੍ਰੇਨਿੰਗ ਛੱਡ ਜਾਂਦੇ ਹਨ ਔਰ ਮੁੜ ਕੇ ਡੰਗਰ ਚਾਰਨ ਲੱਗ ਜਾਂਦੇ ਹਨ। ਇਸ ਲਈ ਬਟਰ ਟ੍ਰੇਨਿੰਗ ਲੈਣ ਵਾਲੇ ਸ਼ਡੂਲਡ ਕਾਸਟ ਔਰ ਨੋਟੀਫਾਈਡ ਬੈਕਵਾਰਡ ਕਲਾਸਿਜ਼ ਦੇ ਟ੍ਰੇਨੀਜ਼ ਨੂੰ ਮਹੀਨੇ ਮਹੀਨੇ ਵਜੀਫ਼ਾ ਦਿੱਤਾ ਜਾਣਾ ਚਾਹੀਦਾ ਹੈ । ਤਾਕਿ ਉਹ ਟ੍ਰੇਨਿੰਗ ਨੂੰ ਪੂਰਾ ਕਰਕੇ ਪਿੰਡ ਵਿਚ ਕੋਈ ਸਮਾਲ ਸਕੇਲ ਇੰਡਸਟ੍ਰੀ ਲਗਾ ਸਕਣ।

ਇਨ੍ਹਾਂ ਨੇ ਪਹਿਲਾਂ ਇਕ ਲਿਆਜ਼ਾਂ ਆਫੀਸਰ ਦਿੱਲੀ ਬਿਠਾਇਆ ਸੀ ਲੇਕਿਨ ਹੁਣ ਦੋ ਲਿਆਜ਼ਾਂ ਆਫ਼ੀਸਰ ਦਿੱਲੀ ਬਿਠਾਏ ਹੋਏ ਹਨ । ਉਹ ਇਸ ਵੇਲੇ ਕੀ ਕਰਦੇ ਹਨ ਉਥੇ ਉਹ ਮੈਂ ਦਸਣਾ ਚਾਹੁੰਦਾ ਹਾਂ । ਉਹ ਇੰਪੋਰਟ ਐਕਸਪੋਰਟ ਦੇ ਲਾਈਸੰਸ ਲੈ ਕੇ ਦਿੰਦੇ ਹਨ ਔਰ ਕਰੋੜਾਂ ਰੁਪਿਆ ਉਨ੍ਹਾਂ ਨੇ ਲੁਧਿਆਨੇ ਦੇ ਇੰਡਸਟ੍ਰੀਅਲ ਕੋਲੋਂ ਜਾਂ ਪੰਜਾਬ ਦੇ ਲੋਕਾਂ ਕੋਲੋਂ ਇਕੱਠਾ ਕੀਤਾ ਹੈ ਔਰ ਉਹ ਵੀ ਜਿਹੜਾ ਇਕ ਕਮੀਸ਼ਨ ਬੈਠਾ ਹੈ, ਉਸ ਲਈ। ਇਨ੍ਹਾਂ ਨੂੰ, ਡਿਪਟੀ ਸਪੀਕਰ ਸਾਹਿਬਾ, ਕੀ

[ ਸ਼੍ਰੀ ਅਜੀਤ ਕੁਮਾਰ ]

ਆਖਾਂ, ਉਹੀ ਗੱਲ ਹੋ ਜਾਂਦੀ ਹੈ ਕਿ ਚੱਲੋ ਦਰਖਤ ਉਗੇਗਾ ਤਾਂ ਛਾਂਈ ਬੈਠਾਂਗੇ । ਇਨ੍ਹਾਂ ਨੂੰ ਦਾਸ ਕਮੀਸ਼ਨ ਵੀ ਰਾਸ ਆ ਗਿਆ ਹੈ ।

ਡਿਪਟੀ ਸਪੀਕਰ: ਅਜੀਤ ਕੁਮਾਰ ਤੁਸੀਂ ਹੁਣ ਬੈਠ ਜਾਉ। (Shri Ajit Kumar may resume his seat now.)

ਸ਼੍ਰੀ ਅਜੀਤ ਕੁਮਾਰ: ਸਿਰਫ ਇਕ ਸ਼ੇਰ ਕਹਿ ਕੇ ਬੈਠ ਜਾਂਦਾ ਹਾਂ ।

ਜ਼ਿੰਦਾ ਹੈ ਇਨਹੀ ਕੇ ਦਮ ਸੇ ਰਹਿਜ਼ਨੀਏ ਐ ਸ਼ਊਰ।

ਜੋ ਰਹਿਬਰੀ ਕਾ ਚਲਨ ਅਖਤਿਆਰ ਕਰਤੇ ਹੈਂ ।

**चौधरी राम प्रकाश (मोलाना एस. सी.)** : जनाब, डिप्टी स्पीकर साहिबा, मैं इंडस्ट्री की तरक्की को देखते हुए चीफ मिनिस्टर साहब को मुबारिकबाद पेश करता हूं। जब से इन के पास यह महकमा आया ........

ਸ਼੍ਰੀ ਅਜੀਤ ਕੁਮਾਰ : ਤਬ ਸੇ ਕੁਰਪਸ਼ਨ ਬਹੁਤ ਬੜ੍ਹੀ ਹੈ ।

**Shri Ram Parkash**: Don't interrupt me please Ajit Kumar, I tell you.

**उपाध्यक्षा** : यह क्या है। मुझे मुखातिब कर के कहो जो कहना चाहो। (What is this ? The hon. Member should address the Chair.)

**चौधरी राम प्रकाश** : जब से इंडस्ट्री का महकमा चीफ मिनिस्टर साहब के पास आया है, इन्हों ने रात दिन मेहनत कर के पंजाब को इंडस्ट्री के लिहाज़ से जापान बनाने की कोशिश की है।

इंडस्ट्री के लिहाज़ से बहुत हद तक कामयाबी हुई है और भी, इन्हों ने इस सूबे के अन्दर इतनी तरक्की की है, कि इसको हिन्दुस्तान में सफ़े अव्वल पर ला के खड़ा कर दिया है। इसकी सराहना सैंटर के लीडर और आपोज़ीशन पार्टी के भी लीडर करते हैं । इस डिपार्टमेंट के सैक्रेटरी खन्ना साहिब, और बलदेव कपूर भी इस मुबारिक-बाद में शामिल हैं।

**उपाध्यक्षा** : अफसरों के नाम हाउस में न लो। (The hon. Member should not mention the Officer by name in the House.)

**चौधरी राम प्रकाश** : देश की बेकारी को दूर करने के लिए हमारे पास दो ही साधन हैं: एक तो ऐग्रीकल्चर और दूसरे इंडस्ट्रीज़। अब मैं आप से निवेदन करूंगा कि बेकारी ज़्यादातर देहात में है, और वह इस लिए है कि वहां पर इण्डस्ट्रीज़ नहीं हैं। अगर गवर्नमेंट देहातों के अंदर इंडस्ट्री को फरोग देने की कोशिश करे तो मैं समझता हूं कि कुछ सालों के अंदर ही देहातों की इक्तसादी हालत बेहतर हो सकती है ।

अभी तक इंडस्ट्री में जो तरक्की हुई है वह शहरों तक ही महदूद है। जो शहरों में कारखाने लगे हुए हैं वहां पर आम तौर पर शहरों के मज़दूर ही काम करते हैं। डिप्टी स्पीकर साहिबा, आप तो मेरे इलाके से ही ताल्लुक रखते हैं आप जानते हैं कि वहां पर गरीबी बड़ी है और लोगों के पास रोज़गार कमाने का कोई साधन नहीं है, वहां पर पैडी की फसल बहुत होती है जिस की पराली से गत्ता बन सकता है। अगर चीफ मिनिस्टर साहब मेहरबानी करके वहां गत्ता बनाने की मिल बनवा दें तो उस से वहां के लोगों को काफी रोज़गार मिल सकता है। इस के इलावा मैं सरकार का ध्यान एक और ज़रूरी बात की तरफ दिलाना चाहता हूं। जगाधरी में कांसी के बरतन बना करते थे। अब मुझे पता लगा है कि जो ठठियार बरतन बनाने वाले थे उन का कोटा बंद कर दिया है और उनकी दस्तकारी को खत्म कर दिया गया है। इस से उन का रोज़गार बंद होता है इस लिए उन को कोटा मिलना चाहिए। बाकी डिप्टी स्पीकर साहिबा, हरिजनों को इण्डस्ट्री के लिए जो कर्ज़े मिलते हैं वह बहुत थोड़े हैं। अगर उन को कम से कम दो दो हज़ार रुपया कर्ज़ा दिया जाए तो स्माल स्केल इंडस्ट्री काफी तरक्की कर सकती है। मैं यहां पर यह बात कहने में कोई झिझक महसूस नहीं करता जितने सिंसियर गरीब लोग हैं उतने सिंसियर दूसरे लोग नहीं हो सकते। मुझे पता है कि जितने भी इस सूबे के अन्दर बड़े बड़े कारखानेदार हैं वह गवर्नमेंट के फेथफुल नहीं हैं मगर जो गरीब आदमी हैं वह कांग्रेस सरकार के खैरखाह हैं। इस लिए मैं कोई वजह नहीं समझता कि इण्डस्ट्री के सिलसिले में उन की इमदाद न की जाए। अगर सूबे के अंदर सरमायदार ही पैसा कमाता जाए तो वह क्रैडिट की बात नहीं होती, क्रैडिट तब समझा जाता है अगर गरीबों का स्टैंडर्ड आफ लिविंग ऊंचा होगा और उन को रोज़गार मिलेगा। हमारे चीफ मिनिस्टर साहिब ने एग्रीकल्चर, इंडस्ट्री और दूसरे कई अच्छे काम करके नाम कमाया है। मैं उन से रिक्वेस्ट करूंगा कि जितनी ज़्यादा से ज़्यादा हो सके वह गरीबों की मदद करें। यह ठीक है कि हमारे कर्मचारी दिन रात गरीबों की मदद करने की कोशिश करते रहते हैं लेकिन जिस ढंग की इमदाद चाहिए वह नहीं होती। इन सब बातों का सरकार को ध्यान करना चाहिए इतना कह कर मैं आप का शुक्रिया अदा करता हूं।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ (ਰੋਪੜ)**: ਡਿਪਟੀ ਸਪੀਕਰ ਸਾਹਿਬਾ, ਪੰਜਾਬ ਸਰਕਾਰ ਨੇ ਬਜਟ ਵਿਚ ਜਿਹੜੇ ਸੁਝਾ ਦਿਤੇ ਹਨ ਜਾਂ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਪਿਛਲੇ ਸਾਲ ਬਾਰੇ ਜ ਕੁਝ ਬੜਾ ਬਹੁਤ ਦਸਿਆ ਸੀ ਉਸ ਨੂੰ ਪਹਿਲੇ ਨਜ਼ਰੇ ਦੇਖਦਿਆਂ ਇਹ ਗੱਲ ਮਨੰਣੀ ਲਾਜ਼ਮੀ ਹੈ ਕਿ ਪੰਜਾਬ ਰਾਜ ਨੇ ਸਨਅਤ ਦੇ ਖੇਤਰ ਵਿਚ ਕਾਫੀ ਤਰੱਕੀ ਕੀਤੀ ਹੈ। ਇਸ ਗੱਲ ਵਿਚ ਵੀ ਕੋਈ ਸ਼ਕ ਨਹੀਂ ਕਿ ਪਿਛਲੇ ਸਾਲ 14 ਕਰੋੜ ਰੁਪਏ ਦੀ ਲਾਗਤ ਨਾਲ ਇੰਡਸਟਰੀ ਦਾ ਉਸਰਨਾ ਪੰਜਾਬ ਲਈ ਚੰਗੇ ਦਿਨਾਂ ਦੀ ਨਸ਼ਾਨੀ ਹੈ। ਇਸਦੇ ਨਾਲ ਹੀ ਸਾਡੀ ਸਰਕਾਰ ਨੇ ਜਿਹੜਾ ਟੈਕਨੀਕਲ ਐਜੂਕੇਸ਼ਨ ਵਲ ਵਧੇਰੇ ਧਿਆਨ ਦਿਤਾ ਹੈ ਇਹ ਵੀ ਚੰਗੀ ਗਲ ਹੈ ਔਰ ਏਸ ਸੇਧ ਵਲ ਅਗਰ ਅਸੀਂ ਤੁਰੇ ਰਹ ਤਾਂ ਪੰਜਾਬ ਚੰਗੇ ਇੰਜੀਨਿਅਰ ਪੈਦਾ ਕਰਨ ਵਿਚ ਕਾਫੀ ਸਹਾਇਕ ਹੋਵੇਗਾ। ਲੇਕਿਨ ਇੰਡਸਟਰੀਅਲ ਟ੍ਰੇਨਿੰਗ ਦੇ ਵਿਚ ਕਈ ਪੱਖਾਂ ਦੇ ਨਾਲ ਟ੍ਰੇਨੀਜ਼ ਨਾਲ ਬੇਇਨਸਾਫੀਆਂ ਹੁੰਦੀਆਂ ਹਨ। ਜਿਸ ਤਰ੍ਹਾਂ ਗੌਰਮਿੰਟ ਸਕੂਲ ਆਫ ਆਰਟਸ ਚੰਡੀਗੜ੍ਹ ਵਿਚ ਖੁਲ੍ਹਿਆ ਹੋਇਆ ਹੈ। ਉਥੇ ਚਾਰ ਸਾਲ ਦਾ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਕਰਸ ਹੁੰਦਾ ਹੈ। ਲੇਕਿਨ ਏਥੋਂ ਦੇ ਪਾਸ ਕੀਤੇ ਸਟੂਡੈਂਟਸ ਨੂੰ ਆਈ. ਟੀ. ਆਈ. ਦੇ ਦੋ ਸਾਲ ਦੇ ਕੋਰਸ ਦੇ ਬਰਾਬਰ ਵੀ ਨਹੀਂ ਸਮਝਿਆ ਜਾਂਦਾ। ਇਸੇ ਤਰ੍ਹਾਂ ਇੰਡਸਟਰੀਅਲ ਟਰੇਨਿੰਗ ਸੈਂਟਰਜ਼ ਫਾਰ ਗਰਲਜ਼ ਜੋ ਹਨ ਮਿਸਾਲ ਦੇ ਤੌਰ ਤੇ ਚੰਡੀਗੜ੍ਹ ਵਿਚ ਜੋ ਕਰਾਫ਼ਟ ਇੰਸਟੀਚਿਊਟ ਹੈ ਉਸ ਦੇ ਵਿਚ ਜਿਹੜੀਆਂ ਟੀਚਰਜ਼ ਟ੍ਰੇਨਿੰਗ ਲੈਣ ਆਉਂਦੀਆਂ ਹਨ ਉਹ ਸਾਲ ਸਾਲ ਦੀ ਬਿਨਾ ਤਨਖਾਹ ਛੁੱਟੀ ਲੈ ਕੇ ਆਉਂਦੀਆਂ ਹਨ ਲੇਕਿਨ ਉਨ੍ਹਾਂ ਨੂੰ ਗੁਜ਼ਾਰੇ ਲਈ ਸਟਾਈਪੈਂਡ ਵੀ ਨਹੀਂ ਦਿੱਤਾ ਜਾਂਦਾ। ਇਸ ਦੇ ਨਾਲ ਉਨ੍ਹਾਂ ਇਸਤ੍ਰੀਆਂ ਲਈ ਜਾਇਜ਼ ਔਖਿਆਈ ਦੇ ਹਾਲਾਤ ਪੈਦਾ ਹੁੰਦੇ ਹਨ। ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਨੂੰ ਸਟਾਈਪੈਂਡ ਦੇ ਕੇ ਉਨ੍ਹਾਂ ਦੀ ਮਦਦ ਕਰੇ। ਜਿੱਥੋਂ ਤਕ ਹੈਵੀ ਇੰਡਸਟਰੀ ਲਗਾਉਣ ਦਾ ਸਬੰਧ ਹੈ ਮੈਂ ਸਰਕਾਰ ਦਾ ਧਿਆਨ ਦਵਾਉਣਾ ਚਾਹੁੰਦਾ ਹਾਂ ਕਿ ਇਥੇ ਕਈ ਸਾਲਾਂ ਤੋਂ ਇਸ ਗਲ ਦਾ ਚਰਚਾ ਚਲ ਰਿਹਾ ਹੈ ਕਿ ਸਾਡੇ ਸੂਬੇ ਦੇ ਵਿਚ ਸੀਮੇਂਟ ਔਰ ਨਿਊਜ਼ ਪ੍ਰਿੰਟ ਦਾ ਕਾਰਖਾਨਾ ਲਾਇਆ ਜਾਵੇ। ਔਰ ਇਹ ਵੀ ਸਕੀਮ ਹੈ ਕਿ ਹਿਸਾਰ ਦੇ ਵਿਚ ਪਿਗ ਆਇਰਨ ਦਾ ਕਾਰਖਾਨਾ ਲਾਇਆ ਜਾਵੇਗਾ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡਾ ਸੂਬਾ ਹਰ ਸਾਲ ਦੋ ਲਖ ਟਨ ਸੀਮੇਂਟ ਇਮਪੋਰਟ ਕਰਦਾ ਹੈ ਜਦੋਂ ਕਿ ਸਾਡੇ ਸੂਬੇ ਦੇ ਵਿਚ ਚੂਨੇ ਦਾ ਪੱਥਰ ਕਾਫੀ ਹੈ। ਅਗਰ ਚੂਨੇ ਦੇ ਪੱਥਰ ਦੀ ਖੋਜ ਕੀਤੀ ਜਾਵੇ ਤਾਂ ਸੀਮੇਂਟ ਦੇ ਪਖ ਤੋਂ ਅਸੀਂ ਸੈਲਫ ਸ਼ਫੀਸ਼ੈਂਟ ਹੋ ਸਕਦੇ ਹਾਂ ਬਲਕਿ ਅਸੀਂ ਸੀਮੇਂਟ ਬਾਹਿਰ ਵੀ ਭੇਜ ਸਕਦੇ ਹਾਂ। ਸੂਰਜ ਪੁਰ ਦੇ ਇਰਦ ਗਿਰਦ ਜਿਹੜੀ ਸ਼ਿਵਾਲਿਕ ਦੀਆਂ ਪਹਾੜੀਆਂ ਹਨ ਉਨ੍ਹਾਂ ਦੀ ਖੋਜ ਕਰਵਾਈ ਜਾਵੇ ਤਾਂ ਕਾਫੀ ਚੂਨੇ ਦਾ ਪੱਥਰ ਮਿਲ ਸਕਦਾ ਹੈ। ਕਾਂਗੜੇ ਦੇ ਵਿਚ ਨਿਊਜ਼ ਪ੍ਰਿੰਟ ਦੀ ਫੈਕਟਰੀ ਲਾਉਣ ਲਈ ਤੀਜੀ ਪੰਜ ਸਾਲਾ ਯੋਜਨਾ ਵਿਚ ਦੋ ਕਰੋੜ ਰੁਪਿਆ ਰਖਿਆ ਗਿਆ ਹੈ ਮਗਰ ਅਜ ਤਕ ਉਸ ਸਿਲਸਿਲੇ ਵਿਚ ਕਾਰਵਾਈ ਨਹੀਂ ਕੀਤੀ ਗਈ। ਜਿਥੇ ਸਰਕਾਰ ਨੇ 14 ਕਰੋੜ ਰੁਪਿਆ ਖਰਚ ਕਰਕੇ ਸਨਅਤ ਨੂੰ ਵਧਾਇਆ ਹੈ ਉਥੇ ਇਹ ਤਿੰਨ ਫੈਕਟਰੀਆਂ ਹੋਰ ਲਾ ਕੇ ਜ਼ਰੂਰੀ ਲੋੜਾਂ ਨੂੰ ਪੂਰਾ ਕੀਤਾ ਜਾਵੇ। ਏਥੇ ਇੰਡਸਟਰੀ ਦੀ ਉਨਤੀ ਇਸ ਲਈ ਵੀ ਜ਼ਰੂਰੀ ਹੈ ਕਿ ਸਾਡਾ ਸੂਬਾ ਐਗਰੀਕਲਚਰਿਸਟਸ ਦਾ ਹੈ ਇਸ ਕਰਕੇ ਇਥੋਂ ਦੀ ਵਧ ਰਹੀ ਆਬਾਦੀ ਦਾ ਖੇਤੀ ਤੇ ਬੜਾ ਭਾਰੀ ਬੋਝ ਪੈ ਰਿਹਾ ਹੈ ਜਿਸਦੇ ਨਤੀਜੇ ਵਜੋਂ ਜ਼ਮੀਨ ਦੇ ਛੋਟੇ ਛੋਟੇ ਟੁਕੜੇ ਹੋ ਰਹੇ ਹਨ ਔਰ ਪਿੰਡਾਂ ਦੇ ਵਿਚ ਬੇਜ਼ਮੀਨੇ ਲੋਕਾਂ ਨੂੰ ਰੋਜ਼ਗਾਰ ਨਹੀਂ ਮਿਲ ਰਿਹਾ। ਇਸ ਲਈ ਜੇ ਇੰਡਸਟਰੀ ਖੋਲ੍ਹਾਂਗੇ ਤਾਂ ਜ਼ਮੀਨ ਤੋਂ ਬੋਝ ਘਟੇਗਾ ਔਰ ਲੋਕਾਂ ਨੂੰ ਰੋਜ਼ਗਾਰ ਮਿਲੇਗਾ ਲੇਕਿਨ ਇਹ ਤਦ ਹੋ ਸਕਦਾ ਹੈ ਜੇ ਸਾਡੀ ਸਰਕਾਰ ਐਗਰੀਕਲਚਰਲ ਦੇ ਖੇਤਰ ਵਿਚ ਵੀ ਬੜੇ ਗੰਭੀਰ ਅਤੇ ਰੈਡੀਕਲ ਕਦਮ ਚੁਕੇ। ਐਸੇ ਕਦਮ ਉਠਾਏ ਜਾਣ ਕਿ ਜਿਨ੍ਹਾਂ ਨਾਲ ਇਹ ਸਾਡੀ ਜ਼ਰਾਇਤ ਸੰਕਟ ਵਿਚੋਂ ਨਿਕਲੇ। ਜਦੋਂ ਜ਼ਰਾਇਤ ਸੰਕਟ ਵਿਚੋਂ ਨਿਕਲ ਜਾਵੇਗੀ ਤਾਂ ਲੋਕਾਂ ਦੀ ਆਮਦਨੀ ਵਧੇਗੀ, ਆਮਦਨੀ ਵਧਣ ਨਾਲ ਲੋਕਾਂ ਦੀ ਪਰਚੇਜ਼ਿੰਗ ਪਾਵਰ ਵਧੇਗੀ ਅਤੇ ਉਹ ਵਧ ਚੀਜ਼ਾਂ ਖਰੀਦ ਕਰਨਗੇ ਅਤੇ ਚੀਜ਼ਾਂ ਦੇ ਵਧ ਖਰੀਦੇ ਜਾਣ ਨਾਲ ਹੋਰ ਕਾਰਖਾਨੇ ਲਗਣਗੇ। ਇਸ ਲਈ ਜ਼ਰੂਰੀ ਹੈ ਕਿ ਐਗਰੀ-ਕਲਚਰ ਦੀ ਤਰੱਕੀ ਕੀਤੀ ਜਾਵੇ ਅਤੇ ਇਸ ਲਈ ਐਗਰੇਰੀਅਨ ਰੀਫਾਰਮਜ਼ ਕਰਨੇ ਜ਼ਰੂਰੀ ਹਨ। ਮੈਂ ਅਰਜ਼ ਕਰਦਾ ਹਾਂ ਕਿ ਐਗਰੀਕਲਚਰ ਦੀ ਤਰੱਕੀ ਹੀ ਇੰਡਸਟਰੀ ਦੀ ਤਰੱਕੀ ਦਾ ਬੇਸ ਹੈ ਇਸ ਵਕਤ ਸਾਡੇ ਸੂਬੇ ਦੀ 62 ਫੀ ਸਦੀ ਜ਼ਮੀਨ ਕਲਟੀਵੇਬਲ ਹੈ ਅਤੇ ਬਾਕੀ ਦੀ 38 ਫੀ ਸਦੀ ਜ਼ਮੀਨ ਜਾਂ ਤੇ ਨਦੀਆਂ ਨੇ ਹੜ੍ਹਾ ਦਿਤੀ ਹੈ ਜਾਂ ਵਾਟਰ ਲੌਗਡ ਹੈ, ਹੜ੍ਹਾਂ ਵਿਚ ਆ ਗਈ ਹੈ ਜਾਂ ਫੈਲ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਹ ਜੋ ਇਤਨੇ ਪੈਮਾਨੇ ਤੇ ਖਾਲੀ ਜ਼ਮੀਨ ਪਈ ਹੈ ਇਸਨੂੰ ਕਲਟੀਵੇਬਲ ਬਨਾਣ ਦਾ ਜਤਨ ਕੀਤਾ ਜਾਵੇ। ਜੇਕਰ ਅਸੀਂ ਇਸਦਾ 10 ਫੀ ਸਦੀ ਵੀ ਕਾਸ਼ਤ ਹੇਠ ਲੈ ਆਈਏ ਤਾਂ ਇਸ ਤੇ ਅਸੀਂ ਬਹੁਤ ਸਾਰੇ ਲੈਂਡਲੈਸ ਟੈਨੈਂਟਸ ਬਿਠਾ ਸਕਦੇ ਹਾਂ, ਇਸਨੂੰ ਛੋਟੇ ਕਿਸਾਨਾਂ ਨੂੰ ਦੇ ਸਕਦੇ ਹਾਂ ਅਤੇ ਫਾਰਮਜ਼ ਵੀ ਬਣਾ ਸਕਦੇ ਹਾਂ। ਇਸ ਨਾਲ ਸਾਡੇ ਸੂਬੇ ਦੀ ਜ਼ਰਈ ਪੈਦਾਵਾਰ

ਵਧੇਗੀ ਅਤੇ ਇਸ ਨਾਲ ਸਾਡੇ ਸੂਬੇ ਦੀ ਇਨਡਸਟਰੀਅਲ ਡਿਵੈਲਪਮੈਂਟ ਦਾ ਬੇਸ ਬਣੇਗਾ । ਇਨਡਸਟਰੀ ਦੇ ਵਧਣ ਨਾਲ ਬੇਰੋਜ਼ਗਾਰ ਆਬਾਦੀ ਨੂੰ ਰੋਜ਼ਗਾਰ ਮਿਲੇਗਾ ਅਤੇ ਇਸ ਨਾਲ ਸੂਬਾ ਖੁਸ਼ਹਾਲ ਹੋਵੇਗਾ । ਇਸ ਸਿਲਸਿਲੇ ਵਿਚ ਮੈਂ ਇਕ ਹੋਰ ਗਲ ਵਲ ਸਰਕਾਰ ਦਾ ਧਿਆਨ ਦਿਵਾਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਦੀ ਜੋ ਇਨਡਸਟਰੀਅਲ ਪਾਲੀਸੀ ਹੈ—ਮੈਂ ਇਹ ਆਪਣੀ ਪੰਜਾਬ ਸਰਕਾਰ ਦੀ ਹੀ ਗੱਲ ਨਹੀਂ ਕਰਦਾ ਬਲਕਿ ਸਾਰੇ ਮੁਲਕ ਬਾਰੇ ਸਰਕਾਰ ਦੀ ਪਾਲੀਸੀ ਦੀ ਗੱਲ ਕਰਦਾ ਹਾਂ, ਕਿ ਇਸਦਾ ਟਰੈਂਡ ਕੁਝ ਐਸੀ ਤਰਫ ਜਾ ਰਿਹਾ ਹੈ ਕਿ ਜੇਕਰ ਇਸਨੂੰ ਰੋਕਿਆ ਨਾ ਗਿਆ ਤਾਂ ਇਸ ਨਾਲ ਸਿਟੇ ਚੰਗੇ ਨਹੀਂ ਨਿਕਲਣਗੇ । ਇਸ ਗਲ ਤੋਂ ਕੋਈ ਇਨਕਾਰ ਨਹੀਂ ਕਰਦਾ ਕਿ ਅੰਗਰੇਜ਼ਾਂ ਦੇ ਰਾਜ ਤੋਂ ਬਾਅਦ ਇਨਡਸਟਰੀ ਦੀ ਕਾਫੀ ਤਰੱਕੀ ਹੋਈ ਹੈ ਲੇਕਿਨ ਕੈਪੀਟਲਿਸਟ ਢੰਗ ਦੀ ਤਰੱਕੀ ਹੋਣ ਕਰਕੇ ਇਸ ਦਾ ਨਤੀਜਾ ਇਹ ਨਿਕਲਿਆ ਹੈ ਕਿ ਕਨਸੰਟਰੇਸ਼ਨ ਆਫ ਵੈਲਥ ਥੋੜੇ ਹਥਾਂ ਵਿਚ ਹੁੰਦੀ ਜਾ ਰਹੀ ਹੈ । ਆਮਦਨੀ ਜ਼ਰੂਰ ਵਧੀ ਹੈ ਲੇਕਿਨ ਉਸ ਵਾਧੇ ਦਾ ਫਾਇਦਾ ਗਰੀਬ ਲੋਕਾਂ ਨੂੰ ਨਹੀਂ ਪੁਜਿਆ ਹੈ । ਇਸ ਬਾਰੇ ਡਾਕਟਰ ਐਮ. ਐਮ. ਮਹਿਤਾ ਨੇ ਅਪਣੀ ਕਿਤਾਬ ਸਟਰਕਚਰ ਆਫ਼ ਇਨਡੀਅਨ ਸੋਸਾਇਟੀ ਦੇ ਸਫ਼ਾ 247 ਤੇ ਲਿਖਿਆ ਹੈ :

"The most striking feature of Indias Industrial development h s been the concentration of ownership and control in fewer hands and in fewer establishments.

ਮੈਂ ਆਸ ਕਰਦਾ ਸੀ ਕਿ ਕਿ ਇਹ ਕਾਂਗਰਸ ਸਰਕਾਰ ਜੋ ਭੁਵਨੇਸ਼ਵਰ ਵਿਚ ਸਮਾਜਵਾਦ ਦਾ ਮਤਾ ਪਾਸ ਕਰਕੇ ਆਈ ਹੈ ਉਹ ਇਸ ਪਾਲੀਸੀ ਨੂੰ ਬਦਲੇਗੀ ਅਤੇ ਨਵੀਆਂ ਲੀਹਾਂ ਪੁਟੇਗੀ ਲੇਕਨ ਮੇਰੀ ਇਸ ਆਸ ਤੇ ਔਸ ਪੈ ਗਈ ਜਦੋਂ ਮੈਂ ਕਲ ਦੀ ਸ਼੍ਰੀ ਟੀ. ਟੀ. ਕਰਿਸ਼ਨਮਚਾਰੀ ਦੀ ਸਪੀਚ ਜੋ ਉਨ੍ਹਾਂ ਨੇ ਬਜਟ ਦੀ ਬਹਿਸ ਦਾ ਜਵਾਬ ਦਿੰਦੇ ਹੋਏ ਕੀਤੀ ਪੜ੍ਹੀ ਕਿ ਅਸੀਂ ਫਾਰਨ ਇਨਡਸਟਰੀਅਲਿਸਟਸ ਨੂੰ ਇਨਵਾਈਟ ਕਰਦੇ ਹਾਂ ਕਿ ਉਹ ਇਥੇ ਆਕੇ ਕਾਰਖਾਨੇ ਖੋਲਣ.....

**ਕਾਮਰੇਡਸਪੀਕਰ** : ਤੁਸੀਂ ਇਥੇ ਦੀ ਸਰਕਾਰ ਦੀ ਗਲ ਕਰੋ ਦਿੱਲੀ ਸਰਕਾਰ ਦੀ ਗਲ ਨਾ ਕਰੋ । (The hon. Member should talk about the State Government and not the Central Government.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਮੈਂ ਇਸ ਚੀਜ਼ ਦਾ ਇਸ ਹਦ ਤਕ ਹੀ ਜ਼ਿਕਰ ਕਰਦਾ ਹਾਂ ਜਿਸ ਹਦ ਤਕ ਕਿ ਇਸਦਾ ਅਸਰ ਸਾਡੇ ਤੇ ਵੀ ਪੈਣਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਦੀ ਪਾਲੀਸੀ ਇਸ ਪਾਸੇ ਜਾ ਰਹੀ ਹੈ ਕਿ ਇਨ੍ਹਾਂ ਨੇ ਸਾਡੇ ਮੁਲਕ ਵਿਚ ਫਾਰਨ ਕੈਪੀਟਲ ਲਈ ਸੜਕ ਖੋਲ ਦਿਤੀ ਹੈ ਜਿਸਦਾ ਮਤਲਬ ਇਹ ਕਿ ਸਾਡੇ ਹੁਣ ਪਬਲਿਕ ਸੈਕਟਰ ਨੂੰ ਗਰੈਹਣ ਲਗਣ ਵਾਲਾ ਹੈ ਅਤੇ ਇਹ ਗਰੈਹਣ ਜਿਤਨਾ ਸਾਰੇ ਦੇਸ਼ ਤੇ ਲਗਣਾ ਹੈ ਉਤਨਾ ਸਾਡੇ ਸੂਬੇ ਤੇ ਵੀ ਲਗਣਾ ਹੈ । ਇਹ ਠੀਕ ਹੈ ਕਿ ਇਸਦੀ ਜ਼ਿੰਮੇਵਾਰੀ ਪੰਜਾਬ ਸਰਕਾਰ ਤੇ ਨਹੀਂ ਹੋ ਸਕਦੀ ਕਿਉਂਕਿ ਇਹ ਗਰੈਹਣ ਕੇਂਦਰ ਦੀ ਨੀਤੀ ਨਾਲ ਲਗਣਾ ਹੈ ਲੇਕਨ ਮੈਂ ਅਰਜ਼ ਕਰਦਾ ਹਾਂ ਕਿ ਸਾਡੀ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ..

**ਡਿਪਟੀ ਸਪੀਕਰ** : ਕਾਮਰੇਡ ਜੀ ਛੇਤੀ ਵਾਈਂਡ ਅਪ ਕਰੋ । (Please wind up.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਮੈਂ ਹੀ ਆਪਣੀ ਪਾਰਟੀ ਵਲੋਂ ਬੋਲਾਂਗਾ ਇਸ ਲਈ ਮੈਨੂੰ ਜ਼ਿਆਦਾ ਵਕਤ ਦੇ ਦਿਉ ਵੈਸੇ ਮੈਂ ਛੇਤੀ ਹੀ ਖਤਮ ਕਰ ਦਿੰਦਾ ਹਾਂ । ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਐਸੇ ਕਦਮ ਉਠਾਵੇ ਕਿ ਕਨਸੈਂਟਰੇਸ਼ਨ ਆਫ ਵੈਲਥ ਜੋ ਥੋੜੇ ਹਥਾਂ ਵਿਚ

[ ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ]

ਹੁੰਦੀ ਜਾ ਰਹੀ ਹੈ ਉਹ ਰੁਕੇ ਅਤੇ ਡਿਸਟਰੀਬਿਊਸ਼ਨ ਆਫ ਵੈਲਥ ਈਕੁਅਲ ਹੋਵੇ । ਇਹ ਠੀਕ ਹੈ ਕਿ ਰਾਤੋ ਰਾਤ ਸੁਅਰਗ ਨਹੀਂ ਆ ਸਕਦਾ ਲੇਕਿਨ ਮੇਰੇ ਕਹਿਣ ਦਾ ਮਤਲਬ ਇਹ ਕਿ ਸਾਨੂੰ ਇਸ ਡਾਇਰੈਕਸ਼ਨ ਵਲ ਮੂਵ ਕਰਨਾ ਚਾਹੀਦਾ ਹੈ (ਘੰਟੀ) । ਬਾਕੀ ਮੈਂ ਇਕ ਸਜੈਸ਼ਨ ਇਹ ਦੇਣੀ ਚਾਹੁੰਦਾ ਹਾਂ ਕਿ ਸਾਡੀ ਨੰਗਲ ਵਾਲੀ ਜੋ ਫਰਟੀਲਾਈਜ਼ਰ ਫੈਕਟਰੀ ਹੈ ਜਿਸਦੀ ਇਸ ਵਕਤ ਸਾਲਾਨਾ ਆਊਟਪੁਟ 70 ਹਜ਼ਾਰ ਟਨ ਹੈ ਉਹ ਚੌਥੇ ਪਲਾਨ ਵਿਚ ਡਬਲ ਹੋਣੀ ਚਾਹੀਦੀ ਹੈ ਅਤੇ ਪੰਜਾਬ ਸਰਕਾਰ ਨੂੰ ਇਹ ਫੈਕਟਰੀ ਕੇਂਦਰ ਤੋਂ ਲੈ ਲੈਣੀ ਚਾਹੀਦੀ ਹੈ ਪੰਜਾਬ ਦੀ ਇੰਡਸਟਰੀਅਲ ਤੇ ਐਗਰੀਕਲਚਰਲ ਤਰੱਕੀ ਲਈ । ਸਾਡੀ ਸਰਕਾਰ ਨੇ ਪਿਛੇ ਪੰਜਾਬ ਦਾ ਟੈਕਨੋ ਇਕਨਾਮਿਕ ਸਰਵੇ ਕਰਾਇਆ ਸੀ ਅਤੇ ਉਨ੍ਹਾਂ ਇਹ ਸੁਝਾ ਦਿਤਾ ਹੈ ਕਿ ਪੰਜਾਬ ਦੀ ਮਿਲਕ ਪਰੋਡਕਸ਼ਨ ਨੂੰ ਡਬਲ ਕਰਨਾ ਚਾਹੀਦਾ ਹੈ ਅਤੇ ਇਥੇ 19 ਮਿਲਕ ਪਲਾਂਟਸ ਤੇ 12 ਮਿਲਕ ਪਾਊਡਰ ਫੈਕਟਰੀਜ਼ ਲਾਓ । ਇਸ ਪਾਸੇ ਸਰਕਾਰ ਨੂੰ ਪੂਰਾ ਧਿਆਨ ਦੇਣਾ ਚਾਹੀਦਾ ਹੈ । (ਘੰਟੀ) ਆਖਰ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਰੇ ਦੇਸ਼ ਵਿਚ ਸਾਡਾ ਪੰਜਾਬ ਸ਼ੂਗਰ ਦੀ ਪੈਦਾਵਾਰ ਵਿਚ ਦੂਜੇ ਨੰਬਰ ਤੇ ਹੈ ਅਤੇ ਪਹਿਲੇ ਦਰਜੇ ਤੇ ਯੂ. ਪੀ. ਹੈ । ਲੇਕਿਨ ਯੂ.ਪੀ. ਵਿਚ 74 ਸ਼ੂਗਰ ਮਿੱਲਾਂ ਹਨ, ਬਿਹਾਰ ਵਿਚ 34 ਹਨ ਪਰ ਪੰਜਾਬ ਵਿਚ ਸਿਰਫ 8 ਹਨ । ਇਸ ਲਈ ਇਸ ਵਿਚ ਹੋਰ ਖੰਡ ਦੇ ਕਾਰਖਾਨੇ ਖੋਲ੍ਹੇ ਜਾ ਸਕਦੇ ਹਨ ਅਤੇ ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ (ਘੰਟੀ) । ਅੰਤ ਵਿਚ ਮੈਂ ਰੋਪੜ ਤੇ ਹਲਕੇ ਦੀ ਗਲ ਕਰਕੇ ਖਤਮ ਕਰਦਾ ਹਾਂ । ਮੈਂ ਚੀਫ ਮਨਿਸਟਰ ਸਾਹਿਬ ਨੂੰ ਯਾਦ ਦਿਲਾਣਾ ਚਾਹੁੰਦਾ ਹਾਂ ਕਿ 1962 ਦੇ ਬਜਟ ਸੈਸ਼ਨ ਵਿਚ ਉਨ੍ਹਾਂ ਨੇ ਵਾਅਦਾ ਕੀਤਾ ਸੀ ਕਿ ਉਸ ਇਲਾਕੇ ਦੀ ਸਨਅਤੀ ਤਰੱਕੀ ਵਲ ਧਿਆਨ ਦਿਤਾ ਜਾਵੇਗਾ ਪਰ ਅਜੇ ਤਕ ਕੁਝ ਨਹੀਂ ਕੀਤਾ ਗਿਆ । ਮੈਂ ਉਨ੍ਹਾਂ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਰੋਪੜ ਦਾ ਬੜਾ ਪਛੜਿਆ ਹੋਇਆ ਕਸਬਾ ਹੈ । ਉਥੇ ਪਬਲਿਕ ਸੈਕਟਰ ਵਿਚ ਕੋਈ ਇੰਡਸਟਰੀ ਲਗਾਣ ਦਾ ਜਤਨ ਕੀਤਾ ਜਾਵੇ । ਉਥੇ ਦੇ ਲੋਕ ਬੜੇ ਹਿੰਮਤੀ ਹਨ, ਮਿਹਨਤੀ ਹਨ ਅਤੇ ਉਹ ਤੁਹਾਨੂੰ ਇਸ ਵਿਚ ਪੂਰਾ ਸਹਿਯੋਗ ਦੇਣਗੇ । ਇਹ ਕਹਿ ਕੇ ਮੈਂ ਆਪਦਾ ਧੰਨਵਾਦ ਕਰਕੇ ਬੈਠ ਜਾਂਦਾ ਹਾਂ ।

**चौधरी रण सिंह (रादौर एस. सी.)** : डिप्टी स्पीकर साहिबा, मुझे इस बात की बड़ी खुशी है कि इस बात को कांग्रेस वालों ने भी और आपोज़ीशन वालों ने भी माना है कि पंजाब में सनअती तरक्की हुई है और हो रही है। मैं कहना चाहता हूं कि इस बात का पंजाब सरकार ने तहैया किया हुआ है कि यहां पर दस्तकारी को ज़्यादा से ज़्यादा तरक्की दी जाए क्योंकि तभी देश तरक्की कर सकता है और लोगों की भूख दूर हो सकती है । जहां पंजाब ने छोटी और बड़ी इंडस्ट्री में बड़ी भारी तरक्की की है वहां इस में चन्द खामियां भी हैं जो मैं आप की मार्फत सरकार के नोटिस में लाना चाहता हूं। मैं अर्ज़ करता हूं कि इस हाउस की हिन्दी रीजनल कमेटी की एक सब कमेटी इंडस्ट्री के ऊपर बनी है। उस ने इस दस्तकारी के सबजैक्ट को बड़ी मेहनत से स्टडी किया है, महकमा के अफसरों से मिल कर सारी बात चीत की है और उन से सारे मामला को डिसकस करने के बाद अपनी रिपोर्ट दी है जिसकी सारी तफसील में मैं इस समय नहीं जा सकता, सिर्फ चन्द बातों का जिक्र आपकी इत्तलाह के लिए करना चाहता हूँ। इस सबकमेटी ने यह

महसूस किया कि हिन्दी रीजन पंजाब के दूसरें हिस्से की निस्बत अधिक पिछड़ा हुआ है रिपोर्ट में साफ लिखा है:—

"As will be apparent from the facts and figures given in this report, the Hindi Region of this State is lagging behind so far as the economic progress is concerned."

यह कुछ अंकड़े हैं जो हम ने सारी स्टेट के और हिन्दी रीजन के जुदा जुदा कुलैक्ट किए हैं । मैं सिर्फ दो चार चीज़ों के बारे ही आपको बताऊंगा क्योंकि वक्त बहुत थोड़ा है और ज़यादा वक्त मुझे नहीं मिलेगा । सारे पंजाब में village oil Co-operative Societies 146 हैं जिन में से हिन्दी रीजन में सिर्फ 58 हैं। इसी तरह सारी स्टेट में registered rerolling mills 22 हैं लेकिन बड़े अफसोस की बात है कि हिन्दी रीजन में सिर्फ एक है, इस से ज़ाहर है कि पंजाब में इन्डस्टरीज़ लगाने के सिलसिले में पिछड़े हुए इलाकों को नैगलैक्ट किया जा रहा है और सारे सूबे की यकसां तरक्की नहीं हो रही है। इसी तरह मैं अर्ज़ करता हूं–

"There are two Fruit Preservation Centres in the Hindi Region as against eight such Centres in the Punjabi Region",

यानी Fruit Preservation Centers 8 पंजाब में हैं और इस में से इसी प्रकार दो हिन्दी रीजन में हैं । इसी प्रकार इंडस्ट्रियल कोआप्रेटिव सोसायटियां सारे पंजाब में 4,475 हैं जिन में से हिन्दी रीजन में सिर्फ 1,766 हैं । इसी तरह ज़रायती औज़ार बनते हैं और दूसरे मशीन टूल्ज़ बनते हैं; उन के सारे सूबे में 1300 यूनिट्स हैं जिन में से हिन्दी रीजन में सिर्फ 531 हैं । यह सब आंकड़े ज़ाहर करते हैं कि हिन्दी रीजन इंडस्टरी के मामले में बहुत पीछे है ।

"As against sums of Rs. 11,59,744 and Rs. 14,70,935 given for small-scale industries in the Punjabi Region as grants and loans respectively during the period 1957-58 to 1960-61 sums of Rs. 6,41,402 and Rs. 8,58,300 were given in the Hindi Region."

यह जो फिगर्ज दिखाई गई हैं उस लिहाज़ से हिन्दी रीजन का इलाका पिछड़ा हुआ है। जहां तक दस्तकारी सैट अप करने का सवाल है उस के बारे में सरकार को दो तीन बातों का ध्यान रखना बहुत ही ज़रूरी है। (घंटी) सरकार को देखना चाहिए कि किस किस जगह पर रा मैटीरियल मिलता है, किस किस जगह पर सस्ती लेबर मिल सकती है। मैं अर्ज करना चाहता हूं कि ज़िला करनाल की तहसील कैथल में कपास शायद पंजाब के दूसरे हिस्सों में से सब ज़्यादा अच्छी हो। मैं सरकार को सुझाव देता हूं कि वहां पर टैक्सटायल मिल लगाई जाए।

इसी तरह से ज़िला करनाल में शाहबाद में गन्ना सब से सुपीरियर क्वालिटीज़ का पैदा होता है । इस के बारे में एग्रीकल्चर डिपार्टमेंट मैंने वहां सर्वे भी किया है और फैसला किया था कि वहां पर शूगर मिल लगाई जाए । परन्तु न मालूम बाद में उस फैसले का क्या बना (घंटी) मैं सरकार स प्रार्थना करना चाहता हूं कि ईंटों के भट्ठों का लेबरर्ज के साथ सीधा सम्बन्ध होता है । इस में टैकनीकल मुशकिलात की कोई विशेष बात नहीं है । इस लिए मेरा सुझाव है कि ईंटों के भट्ठों के लाइसेंस मज़दूरों को ही मिलने चाहिए । लेकिन सरकार ने इस तरफ कोई ध्यान नहीं दिया है । मैं अर्ज़ करना चाहता हूं कि दस्तकारी चलाने के लिए बिजली की बहुत ज़रूरत है । ज़िला करनाल के कैथल के इलाका में कुछ ही गांव हैं जहां पर सरकार ने बिजली मुहैया की है । मैं समझता हूं कि जितने भी गांव इलैक्ट्रीफाइड हुए हैं वह इनसफीशैंट है । (घंटी)

**Deputy Speaker :** Kindly wind up.

**चौधरी रण सिंह :** डिप्टी स्पीकर साहिबा, मैं एक मिनट में ही अपनी स्पीच खत्म कर दूंगा। मैं अर्ज़ कर रहा था कि उस इलाके में बिजली पहुंचाने के लिए एक सब डिवीज़न खोला था लेकिन बाद में वह सब डिवीज़न तोड़ दिया गया (घंटी)

**Deputy Speaker :** Kindly wind up. The hon. Chief Minister has to give the reply. I do not allow you to speak further.

**चौधरी रण सिंह :** डिप्टी स्पीकर साहिबा, मैं अपने हल्के की एक बात कह कर अपनी सीट रिज्यूम करूंगा। इंद्री का इलाका फ़लड्ज़ इफैक्टिड इलाका है वहां पर रूरल इंडस्ट्रीयल एस्टेट कायम की जानी चाहिए।

(*Chaudhri Net Ram rose to speak*)

**उपाध्यक्षा :** मैं आप को बोलने की इजाज़त नहीं दूंगी क्योंकि आप इंट्रप्ट करते हैं। इस लिए आप अपने आप को अमेंड करें। (The hon. Member interrupts, so I will not permit him to speak. He should therefore mend himself.)

**ਮੁੱਖ ਮੰਤਰੀ (ਸਰਦਾਰ ਪਰਤਾਪ ਸਿੰਘ ਕੈਰੋਂ) :** ਡਿਪਟੀ ਸਪੀਕਰ ਸਾਹਿਬਾ, ਜਿਹੜੀ ਡਿਮਾਂਡ ਇਸ ਹਾਊਸ ਦੇ ਸਾਹਮਣੇ ਡਿਸਕਸ ਹੋਈ ਹੈ ਉਸ ਦੇ ਬਾਰੇ ਕੁਝ ਆਨਰੇਬਲ ਮੈਂਬਰਾਂ ਨੇ ਠੀਕ ਹੀ ਕਿਹਾ ਹੈ ਕਿ ਸਾਡੇ ਸੂਬੇ ਦਾ ਭਵਿੱਖ ਇੰਡਸਟਰੀ ਉੱਤੇ ਹੈ। ਇੰਡਸਟਰੀ, ਕਾਰਖਾਨੇ ਅਤੇ ਮਸ਼ੀਨਾਂ ਦੇ ਰਾਹੀਂ ਕੰਮ ਕਰ ਕੇ ਨਵੀਆਂ ਚੀਜ਼ਾਂ ਦੀ ਉਤਪਤੀ ਕਰਨੀ ਹੈ ਜਿਸਦੇ ਕਾਰਨ ਸਾਡੇ ਪੰਜਾਬ ਦਾ ਭਵਿਖ ਵਿਚ ਭਲਾ ਹੋਵੇਗਾ, ਲੋਕ ਕਹਿੰਦੇ ਹਨ ਕਿ ਸਾਡਾ ਸੂਬਾ ਜ਼ਰਾਇਤੀ ਸੂਬਾ ਹੈ। ਇਥੇ ਦੇ 70%, 75% ਲੋਕ ਜਰਾਇਤ ਉਤੇ ਆਪਣੀ ਜ਼ਿੰਦਗੀ ਬਸਰ ਕਰਦੇ ਹਨ। ਮੈਂ ਸਮਝਦਾ ਹਾਂ ਕਿ ਅਸੀਂ ਜ਼ਰਾਇਤ ਦੇ ਕੰਮ ਆਉਣ ਵਾਲੀ ਇੰਡਸਟਰੀ ਪਾਸੇ ਤਰੱਕੀ ਕਰ ਸਕਦੇ ਹਾਂ। ਜਿਹੜਾ ਪੰਜਾਬ ਸਰਕਾਰ ਨੇ ਐਗਰੀਕਲਚਰ ਦੀ ਦੁਗਣੀ ਪੈਦਾਵਾਰ ਕਰਨ ਦਾ ਨਾਅਰਾ ਲਾਇਆ ਹੈ। ਅਗਰ ਇਸ ਪਾਸੇ ਭੀ ਅਸੀਂ ਕਾਮਯਾਬ ਹੋ ਗਏ ਤਾਂ ਮੈਂ ਸਮਝਦਾ ਹਾਂ ਕਿ ਅਸੀਂ ਪਿੰਡਾਂ ਦੀ ਇੰਡਸਟਰੀਜ਼ ਵਿਚ ਤਰੱਕੀ ਕਰ ਲਈ ਹੈ, ਮਿਸਾਲ ਦੇ ਤੌਰ ਤੇ ਜ਼ਰਾਇਤ ਦੁਗਣੀ ਕਰਨ ਲਈ ਇੰਪਲੀਮੈਂਟਸ, ਨਏ ਨਏ ਸੰਦਾਂ ਦੀ ਲੋੜ ਹੈ; ਪਿੰਡਾਂ ਵਿਚ ਵਰਕਸ਼ਾਪਸ ਕਾਇਮ ਕਰਕੇ ਨਏ ਸੰਦ ਤਿਆਰ ਕਰਾਂਗੇ, ਇਹ ਭੀ ਇੰਡਸਟਰੀ ਦਾ ਪਾਰਟ ਹੈ, ਮੇਰੇ ਖਿਆਲ ਵਿਚ ਸੂਬੇ ਦੀ ਆਬਾਦੀ ਵਿਚ 20—25 ਲੱਖ ਆਦਮੀ ਖੇਤੀ ਬਾੜੀ ਦਾ ਕੰਮ ਕਰਦੇ ਹਨ ਉਨ੍ਹਾਂ ਲਈ ਸਾਨੂੰ ਛੇਤੀ ਹੀ 20—25 ਲੱਖ ਸੰਦਾਂ ਦੀ ਲੋੜ ਹੈ। ਅਸੀ ਸੰਦ ਤਿਆਰ ਕਰਨੇ ਹਨ। ਸਾਨੂੰ ਜ਼ਿਲ੍ਹਿਆਂ ਵਿਚ 20 ਲੱਖ ਕਲਟੀਵੇਸ਼ਨ ਬਰੇਕਿੰਗ ਇੰਪਲੀਮੈਂਟਸ ਦੀ ਲੋੜ ਹੈ, ਮੇਰੀ ਰਾਏ ਹੈ ਕਿ ਸਾਨੂੰ ਇਹ ਚੀਜ਼ਾਂ 20 ਲੱਖ ਗਿਣਤੀ ਵਿਚ ਪੈਦਾ ਕਰਨੀਆਂ ਪੈਣਗੀਆਂ। ਅਗਰ ਅਸੀਂ ਇਸ ਪਾਸੇ ਕੰਮ ਕਰ ਸਕੇ ਤਾਂ ਮੇਰਾ ਵਿਸ਼ਵਾਸ਼ ਹੈ ਕਿ ਰੂਰਲ ਸਾਈਡ ਵਿਚ ਭਾਰੀ ਤਬਦੀਲੀ ਕਰ ਸਕਾਂਗੇ। ਇਸ ਵਲ ਧਿਆਨ ਦੇਣ ਦੀ ਲੋੜ ਹੈ। ਇਸ ਬਾਰੇ ਮੇਰੇ ਖਿਆਲ ਵਿਚ ਉਹ ਮਸ਼ੀਨਰੀ ਲਾਉਣੀ ਚਾਹੀਦੀ ਹੈ ਜਿਸ ਵਿਚ ਛੇਤੀ ਤੋਂ ਛੇਤੀ ਸੰਦ ਤਿਆਰ ਕਰ ਸਕੀਏ। ਇਕੋ ਕਿਸਮ ਦਾ ਹਲ ਤਿਆਰ ਕਰਨਾ ਹੈ ਇਸ ਵਿਚ ਯੂਨੀਫਾਰਮਿਟੀ ਲਿਆਉਣੀ ਹੈ, ਇਹ ਹਲ ਪਹਾੜੀ ਇਲਾਕੇ, ਮੈਦਾਨੀ ਇਲਾਕੇ ਅਤੇ ਕਰੜੀ ਜ਼ਮੀਨ ਵਾਸਤੇ ਬਣਾਉਣੇ ਹਨ। ਅਗਰ ਉਸ ਦਾ ਕੋਈ ਪੁਰਜ਼ਾ ਟੁਟ ਜਾਵੇ ਤਾਂ ਉਸ ਨੂੰ ਛੇਤੀ ਦੇ ਨਾਲ ਰੀਪਲੇਸ ਕੀਤਾ ਜਾ ਸਕੇ।

ਮੈਨੂੰ ਉਮੀਦ ਹੈ ਕਿ ਅਸੀਂ ਇਸ ਵਲ ਪੂਰਾ ਧਿਆਨ ਦੇਵਾਂਗੇ। ਬਹਰ ਹਾਲ, ਦੁਗਣੀ ਪ੍ਰੋਡਕਸ਼ਨ ਵਧਾਉਣ ਲਈ ਅਸੀਂ ਕਦਮ ਉਠਾ ਰਹੇ ਹਾਂ ਅਤੇ ਤਰੱਕੀ ਦੇ ਪਾਸੇ ਜਾ ਰਹੇ ਹਾਂ, ਮੇਰਾ ਯਕੀਨ ਹੈ ਕਿ ਸਾਨੂੰ ਜਿੰਨੀ ਤਰੱਕੀ ਕਰਨੀ ਚਾਹੀਦੀ ਸੀ ਅਸੀਂ ਉਨੀ ਨਹੀਂ ਕਰ ਸਕੇ । ਅਸੀ ਤਰੱਕੀ ਦੇ ਰਾਹ ਤੇ ਚਲ ਰਹੇ ਹਾਂ । ਪੰਜਾਬੀ ਆਪਣੀ ਹੱਥ ਦੀ ਦਸਤਕਾਰੀ ਤੇ ਦਿਮਾਗੀ ਕੰਮਾਂ ਵਿਚ ਬਹੁਤ ਮਸ਼ਹੂਰ ਹੈ । ਮੇਰਾ ਖਿਆਲ ਹੈ ਕਿ ਪੰਜਾਬੀ ਇਸ ਵਿਚ ਸਾਰਿਆਂ ਸੂਬਿਆਂ ਨੂੰ ਲੀਡ ਕਰਦਾ ਹੈ। ਮੇਰਾ ਵਿਸ਼ਵਾਸ਼ ਹੈ ਕਿ ਇਥੇ ਤਰੱਕੀ ਵਿਚ ਕੋਈ ਅੰਤ ਨਹੀਂ ਹੋਵੇਗਾ।

ਡਿਪਟੀ ਸਪੀਕਰ ਸਾਹਿਬਾ, ਮੇਰੇ ਖਿਆਲ ਵਿਚ ਸਮਾਲ ਸਕੇਲ ਇੰਡਸਟਰੀ ਵਿਚ ਲੋੜੀਂਦੀ ਤਰੱਕੀ ਨਾ ਹੋਣ ਦਾ ਕਾਰਨ ਇਹ ਹੈ ਕਿ ਪੰਜਾਬ ਵਿਚ ਹੈਵੀ ਇੰਡਸਟਰੀ ਘਟ ਹੈ । ਹੈਵੀ ਇੰਡਸਟਰੀ ਦੇ ਕਾਰਨ ਬੁਨਿਆਦੀ ਚੀਜ਼ਾਂ ਜ਼ਿਆਦਾ ਬਣਨਗੀਆਂ ਅਤੇ ਪੰਜਾਬ ਦੀ ਤਰੱਕੀ ਹੋਵੇਗੀ। ਮੇਰਾ ਯਕੀਨ ਹੈ ਕਿ ਜਦੋਂ ਤਕ ਅਸੀਂ ਸਮਾਲ ਸਕੇਲ ਇੰਡਸਟਰੀ ਨੂੰ ਹੈਵੀ ਇਡਸਟਰੀ ਨਾਲ ਨਹੀਂ ਮਿਲਾਵਾਂਗੇ ਓਦੋਂ ਤਕ ਤੱਸਲੀ ਬਖਸ਼ ਤਰੱਕੀ ਨਹੀਂ ਹੋ ਸਕਦੀ। ਇਸ ਦੇ ਨਾਲ ਹੀ ਨਾਲ ਸਾਨੂੰ ਚੰਗੀ ਕੁਆਲਿਟੀ ਤਿਆਰ ਕਰਨੀਆਂ ਚਾਹੀਦੀਆਂ ਹੈ । ਕੁਆਲਿਟੀ ਚੰਗੀ ਬਣਨ ਦੇ ਕਾਰਨ ਸਾਡੀ ਇੰਡਸਟਰੀ ਵਿਚ ਤਰੱਕੀ ਹੋਵੇਗੀ । ਸਾਨੂੰ ਇਸ ਫ਼ੀਲਡ ਵਿਚ ਹਰਾਨਾ ਅਸੰਭਵ ਹੋ ਜਾਵੇਗਾ । (ਤਾਲੀਆਂ)

ਡਿਪਟੀ ਸਪੀਕਰ ਸਾਹਿਬਾ, ਮੈਂ ਪਾਣੀ ਕਢਣ ਵਾਲੇ ਇੰਜਨਾਂ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ। ਸਾਨੂੰ ਪੰਪਿੰਗ ਸੈਟਾਂ ਦੀ ਬਹੁਤ ਲੋੜ ਹੈ । ਮਹਾਰਾਸ਼ਟਰ ਦੇ ਕਿਲੋਸਕਰ ਦੇ ਪੰਪ ਪੰਜਾਬ ਨਾਲੋਂ ਚੰਗੇ ਨਹੀਂ ਹਨ, ਉਨ੍ਹਾਂ ਦੀ ਇਸ ਉਤੇ ਜ਼ਿਆਦਾ ਮਿਹਨਤ ਹੁੰਦੀ ਹੈ । ਇਹ ਪਾਣੀ ਨਿਕਾਲਣ ਵਾਲੇ ਪੰਪ ਹਨ । ਉਨ੍ਹਾਂ ਦੀ ਕੁਆਲੀਟੀਜ਼ ਪੰਜਾਬ ਨਾਲੋਂ ਘਟੀਆ ਹੈ ।

ਇਥੇ ਇਨ੍ਹਾਂ ਦੀ ਬਹੁ ਗਿਣਤੀ ਵਿਚ ਲੋੜ ਹੈ। ਮੇਰੇ ਖਿਆਲ ਵਿਚ ਇਥੇ ਇਸ ਇੰਡਸਟਰੀ ਦਾ ਬਹੁਤ ਸਕੋਪ ਹੈ । ਇਸ ਬਾਰੇ ਕਾਰਖਾਨੇ ਲਾਉਣੇ ਚਾਹੀਦੇ ਹਨ। ਅਗਰ ਇਥੇ ਛੋਟੇ ਪੁਰਜ਼ੇ ਬਣਾਉਣ ਦੇ ਕਾਰਖਾਨੇ ਲਾਈਏ ਤਾਂ ਮੈਂ ਸਮਝਦਾ ਹਾਂ ਕਿ 50 ਸਾਲਾਂ ਵਿਚ ਹਿੰਦੋਸਤਾਨ ਦੀ ਸਾਰੀ ਮਾਰਕਿਟ ਪੰਜਾਬੀਆਂ ਦੇ ਹੱਥ ਵਿਚ ਆ ਜਾਵੇਗੀ, ਮੇਰੀ ਰਾਏ ਵਿਚ ਪੰਜਾਬੀਆਂ ਵਿਚ ਜਿਥੇ ਦਸਤਕਾਰੀ, ਆਪਣੇ ਹੱਥਾਂ ਦੇ ਨਾਲ ਕੰਮ ਕਰਨ ਦਾ ਗੁਣ ਹੈ ਉਥੇ ਇਨ੍ਹਾਂ ਵਿਚ ਕਮੀ ਭੀ ਹੈ । ਇਹ ਛੋਟੀ ਛੋਟੀ ਪੂੰਜੀ ਲਾਉਂਦੇ ਹਨ ।

ਆਪਣੀ ਰੋਟੀ ਕਮਾਉਣ ਵਾਲੀ ਆਜ਼ਾਦੀ ਖਰਾਬ ਨਹੀਂ ਹੁੰਦੀ । ਪਰ ਜੇਕਰ ਅਸਾਂ ਇੰਡਸਟਰੀ ਦੀ ਤਰੱਕੀ ਕਰਨੀ ਹੈ ਤਾਂ ਇਹ ਚੀਜ਼ਾਂ ਸਾਨੂੰ ਜ਼ਿਆਦਾ ਗਿਣਤੀ ਵਿਚ ਪੈਦਾ ਕਰਨੀਆਂ ਪੈਣਗੀਆਂ । ਉਨ੍ਹਾਂ ਦੀ ਕੁਆਲਿਟੀ ਵੀ ਚੰਗੀ ਹੋਵੇਗੀ। ਮਾਰਵਾੜੀ ਅਤੇ ਗੁਜਰਾਤੀ ਕਰੋੜਾਂ ਰੁਪੈ ਇਕੱਠੇ ਕਰ ਕੇ ਇੰਡਸਟਰੀ ਵਿਚ ਲਗਾ ਦਿੰਦੇ ਹਨ । ਹੁਣ ਮਹਾਰਾਸ਼ਟਰ ਵਾਲੇ ਵੀ ਅਗੇ ਆਉਣ ਲਗ ਪਏ ਹਨ। ਮਦਰਾਸ ਵਾਲੇ ਵੀ ਪੈਸੇ ਜੋੜ ਕੇ ਇੰਡਸਟਰੀ ਲਗਾਉਣ ਲਗ ਪਏ ਹਨ । ਜੇਕਰ ਪੰਜਾਬੀ ਵੀ ਇਸੇ ਤਰ੍ਹਾਂ ਨਾਲ ਆਪਣਾ ਧਨ ਇਕੱਠਾ ਕਰ ਕੇ ਆਪਣਾ ਆਪਣਾ ਹਿੱਸਾ ਪਾਕੇ ਵੱਡੇ ਵੱਡੇ ਕਾਰਖਾਨੇ ਚਲਾ ਲੈਣ ਤਾਂ ਮੈਂ ਦਾਵੇ ਨਾਲ ਕਹਿ ਸਕਦਾ ਹਾਂ ਕਿ ਪੰਜਾਬ ਦੀ ਤਰੱਕੀ ਦਾ ਭਵਿਖ ਬੜਾ ਉਜਲ ਹੋ ਸਕਦਾ ਹੈ। ਮੈਂ ਪਹਿਲੇ ਕਹਿ ਚੁਕਾ ਹਾਂ ਕਿ ਪੰਜਾਬ ਹਦ ਉਪਰ ਖੜਾ ਹੈ । ਸਾਨੂੰ ਕੋਇਲਾ ਵੀ ਬਾਹਰੋਂ ਮੰਗਵਾਉਣਾ ਪੈਂਦਾ ਹੈ, ਲੋਹਾ ਵੀ ਬਾਹਰੋਂ ਮੰਗਵਾਉਣਾ ਪੈਂਦਾ ਹੈ, ਪੈਟਰੋਲੀਅਮ ਪਰੋਡਕਟਸ ਵੀ ਬਾਹਰੋਂ ਹੀ ਮੰਗਵਾਉਣੇ ਪੈਂਦੇ ਹਨ । ਹੁਣ ਖਿਆਲ ਹੈ ਕਿ ਗੌਰਮਿੰਟ ਆਫ ਇੰਡੀਆ ਦੇ ਜੀਔਲੋਜੀਕਲ ਡੀਪਾਰਟਮੈਂਟ ਨੇ ਲੰਮੀ ਡ੍ਰਿਲ ਭੇਜੀ ਤਾਂ ਹੋ ਸਕਦਾ ਹੈ ਕਿ ਜ਼ਵਾਲਾ ਜੀ ਤੋਂ ਕੋਲ ਗੈਸ ਮਿਲ ਜਾਏ, ਜਾਂ ਪੈਟਰੋਲ ਮਿਲ ਜਾਏ । ਆਸ ਹੈ ਕਿ ਹੇਠਾਂ ਪੈਟਰੋਲ ਦਾ ਸਮੁੰਦਰ ਹੈ ਪਰ ਅਸੀਂ ਉਥੋਂ ਤਕ ਅਜੇ ਪਹੁੰਚ ਨਹੀਂ ਸਕੇ। ਜੇਕਰ ਐਨੀ ਵਡੀ ਡ੍ਰਿਲ ਆ ਗਈ ਅਤੇ ਅਸੀਂ ਪੈਟਰੋਲ ਤਕ ਪਹੁੰਚ ਗਏ, ਜਿਵੇਂ ਕਿ ਆਸ

[ ਮੁੱਖ ਮੰਤਰੀ ]

ਬੜੀ ਹੈ ਤਾਂ ਬਹੁਤ ਚਗਾ ਹੋ ਜਾਵੇਗਾ। ਸੂਬੇ ਦੀ ਬਹੁਤ ਤਰੱਕੀ ਹੋ ਜਾਵੇਗੀ। ਮੇਰੀ ਰਾਏ ਵਿਚ ਸੂਬੇ ਦੀ ਤਰੱਕੀ ਲਈ ਮਸ਼ੀਨਰੀ ਦੀ ਇੰਡਸਟਰੀ ਨਾਲੋਂ ਕੈਮੀਕਲ ਇੰਡਸਟਰੀ ਜ਼ਿਆਦਾ ਚੰਗੀ ਹੁੰਦੀ ਹੈ। ਕੈਮੀਕਲ ਇੰਡਸਟਰੀ ਵਿਚ ਆਦਮੀ ਜ਼ਿਆਦਾ ਲਗ ਸਕਦੇ ਹਨ ਅਤੇ ਖਰਚ ਘਟ ਹੁੰਦਾ ਹੈ। ਮਸ਼ੀਨਰੀ ਦੀ ਇੰਡਸਟਰੀ ਵਿਚ ਅਗਰ 50 ਕਰੋੜ ਰੁਪਿਆ ਖਰਚ ਕੀਤਾ ਜਾਵੇ ਤਾਂ 50,000 ਆਦਮੀ ਨੂੰ ਕੰਮ ਮਿਲ ਸਕਦਾ ਹੈ। ਇਕ ਆਦਮੀ ਨੂੰ ਰੋਟੀ ਦੇਣ ਵਾਸਤੇ 10,000 ਰੁਪਏ ਦੀ ਇਨਵੈਸਟਮੈਂਟ ਚਾਹੀਦੀ ਹੈ। ਖਾਦੀ ਵਿਚ ਲਗੇ ਹੋਏ, ਹਾਂ ਉਸ ਦੀ ਤਰੱਕੀ ਹੋ ਰਹੀ ਹੈ। ਜਦੋਂ ਤਕ ਸਾਰੀ ਇੰਡਸਟਰੀਅਲਾਈਜ਼ੇਸ਼ਨ ਨਹੀਂ ਹੋ ਜਾਂਦੀ ਉਸ ਵਕਤ ਤਕ ਮੇਰੇ ਖਿਆਲ ਵਿਚ ਸੂਬੇ ਨੂੰ ਖਾਦੀ ਦੀ ਲੋੜ ਹੈ। ਉਥੇ ਇਕ ਹਜ਼ਾਰ ਰੁਪਏ ਦੀ ਇਨਵੈਸਟਮੈਂਟ ਨਾਲ ਇਕ ਟੱਬਰ ਨੂੰ ਰੋਟੀ ਮਿਲ ਜਾਂਦੀ ਹੈ ਪਰ ਮਰੇੜੀ ਰੋਟੀ ਮਿਲਦੀ ਹੈ। ਅਸਲ ਵਿਚ 10,000 ਰੁਪਿਆ ਖਰਚ ਹੋਵੇ ਤਾਂ ਇਕ ਟੱਬਰ ਨੂੰ ਪਰਮਾਨੈਂਟਲੀ ਰੋਟੀ ਮਿਲ ਸਕਦੀ ਹੈ ਅਤੇ ਚੰਗੀ ਰੋਟੀ ਮਿਲ ਜਾਂਦੀ ਹੈ। ਪੈਟਰੋਲੀਅਮ ਇੰਡਸਟਰੀ ਵਿਚ ਆਦਮੀ ਜ਼ਿਆਦਾ ਲਗਦੇ ਹਨ ਪਰ ਖਰਚ ਘਟ ਹੁੰਦਾ ਹੈ। ਮੈਂ ਸਮਝਦਾ ਹਾਂ ਕਿ ਇਸ ਚੀਜ਼ ਦੀ ਮਾਰਕਿਟ ਵੀ ਅਨਲਿਮਿਟੇਡ ਹੈ। ਸਾਡੀ ਮੁਸ਼ਕਿਲ ਇਹ ਹੈ ਕਿ ਕੋਇਲਾ ਐਥੇ ਨਹੀਂ ਮਿਲਦਾ, ਲੋਹਾ ਐਥੇ ਨਹੀਂ ਮਿਲਦਾ, ਅਸੀਂ ਬਾਹਰੋਂ ਮੰਗਵਾਉਂਦੇ ਹਾਂ। ਦੂਸਰੇ ਥਾਂ ਉਤੋਂ ਮੰਗਵਾਉਣ ਵਿਚ ਫਰੇਟ ਵਧ ਜਾਂਦਾ ਹੈ। ਜਿੰਨਾਂ ਆਉਣ ਵਿਚ ਫਰੇਟ ਪੈਂਦਾ ਹੈ ਉਸ ਤੋਂ ਜ਼ਿਆਦਾ ਚੀਜ਼ ਬਣਾ ਕੇ ਬਾਹਰ ਭੇਜਣ ਵਿਚ ਪੈਂਦਾ ਹੈ। ਉਸ ਵਿਚ ਜ਼ਿਆਦਾ ਔਖਿਆਈ ਹੁੰਦੀ ਹੈ। ਜਿੰਨਾ ਫਰੇਟ ਵਧੇਗਾ ਉਤਨੀ ਹੀ ਮੁਸ਼ਕਿਲ ਪੇਸ਼ ਆਵੇਗੀ। ਪੰਜਾਬੀ ਅੱਠਾਂ ਘਟਿਆਂ ਵਿਚ ਉਨਾਂ ਕੰਮ ਕਰ ਲੈਂਦਾ ਹੈ ਜਿੰਨਾ ਕਿ ਦੂਸਰਿਆਂ ਸੂਬਿਆਂ ਦੇ ਆਦਮੀ 12 ਜਾਂ 16 ਘੰਟਿਆਂ ਵਿਚ ਕਰਦੇ ਹਨ। ਹਾਊਸ ਇਹ ਗਲ ਸੁਣ ਕੇ ਖੁਸ਼ ਹੋਵੇਗਾ ਕਿ ਅਸੀਂ ਹੈਵੀ ਇੰਡਸਟਰੀ ਦੇ ਨਾਲ ਛੋਟੀ ਇੰਡਸਟਰੀ ਅਟੈਚ ਕਰਨ ਦੀ ਕੋਸ਼ਸ਼ ਵਿਚ ਲਗੇ ਹਾਂ। ਜਾਪਾਨ ਦੀ ਤਰੱਕੀ ਦਾ ਹੋਰ ਕੋਈ ਰਾਜ਼ ਨਹੀਂ ਹੈ। ਕੇਵਲ ਇਹੋ ਕਿ ਉਨ੍ਹਾਂ ਨੇ ਕੰਡੀਸ਼ਨ ਲਗਾਈ ਹੋਈ ਹੈ ਕਿ ਹੈਵੀ ਇੰਡਸਟਰੀ ਦੇ ਨਾਲ ਛੋਟੀ ਇੰਡਸਟਰੀ ਵੀ ਕਾਇਮ ਕੀਤੀ ਜਾਵੇ। ਸ਼ਹਿਰਾਂ ਵਿਚ ਨਹੀਂ ਬਲਕਿ ਦੂਰ ਪਿੰਡਾਂ ਵਿਚ ਅਤੇ ਕਸਬਿਆਂ ਵਿਚ ਜਾ ਕੇ ਆਪਣੀਆਂ ਯੂਨਿਟਾਂ ਲਗਾ ਕੇ ਲੋਕਾਂ ਕੋਲੋਂ ਕੰਮ ਕਰਵਾਉਣਗੇ ਅਤੇ ਉਥੋਂ ਦੀਆਂ ਤਿਆਰ ਚੀਜ਼ਾਂ ਆਪਣੇ ਕੋਲ ਸ਼ਹਿਰ ਵਿਚ ਲਿਆਉਣਗੇ ਅਤੇ ਉਨ੍ਹਾਂ ਦੇ ਨਾਲ ਦੂਸਰੀਆਂ ਵੱਡੀਆਂ ਚੀਜ਼ਾਂ ਲਗਾ ਕੇ ਬਾਹਰ ਭੇਜਣਗੇ। ਸਚ ਪੁਛੋ ਕਿ ਜੇਕਰ ਕੋਈ ਜਾਪਾਨ ਦੀ ਤਰੱਕੀ ਦੀ ਕੋਈ ਤਾਰੀਫ ਕਰਦਾ ਹੈ ਤਾਂ ਮੈਂ ਦਿਲੋਂ ਚਾਹੁੰਦਾ ਹਾਂ ਕਿ ਉਹ ਤਾਰੀਫ ਨਾ ਕਰੇ। ਮੈਂ ਚਾਹੁੰਦਾ ਹਾਂ ਕਿ ਸਾਡੇ ਆਦਮੀਆਂ ਦੀ ਗੁਜ਼ਰਾਨ ਵਡੀ ਇੰਡਸਟਰੀ ਦੇ ਨਾਲ ਛੋਟੀ ਇੰਡਸਟਰੀ ਨੂੰ ਜੋੜਨ ਨਾਲ ਹੋ ਜਾਵੇ। ਮੈਂ ਸਮਝਦਾ ਹਾਂ ਦਰਅਸਲ ਪੰਜਾਬੀਆਂ ਦੀ ਆਦਤ ਨਹੀਂ ਹੈ ਕਿ ਕਿਸੇ ਨਾਲ ਮਿਲਕੇ ਕੰਮ ਕਰਨ। ਇਹ ਗਲ ਚੰਗੀ ਵੀ ਹੈ ਅਤੇ ਮਾੜੀ ਵੀ ਹੈ। ਇਕੱਲੇ ਹੱਥ ਨਾਲ ਚੀਜ਼ ਦੀ ਸਫਾਈ ਨਹੀਂ ਆ ਸਕਦੀ। ਮਸ਼ੀਨਾਂ ਨਾਲ ਸਫਾਈ ਆ ਸਕਦੀ ਹੈ। ਹੁਣ ਤਾਂ ਮਸ਼ੀਨਾਂ ਦੇ ਰਾਹੀਂ ਮੈਟਲ ਦਾ ਐਕਸਰੇ ਹੋ ਜਾਂਦਾ ਹੈ। ਥੋੜੀ ਜਿਹੀ ਇਲੈਕਟ੍ਰਿਕ ਕਰੰਟ ਲਗਾ ਦਿਉ ਤਾਂ ਸਾਰਾ ਪਤਾ ਲਗ ਜਾਂਦਾ ਹੈ ਕਿ ਇਸਦੇ ਵਿਚ ਕਿਥੇ ਤ੍ਰੇੜ ਹੈ ਜਾਂ ਕੋਈ ਸ਼ੱਕ ਹੈ। ਲੋਹੇ ਦੀ ਕੋਈ ਚੀਜ਼ ਲੈ ਆਉ ਟੈਸਟ ਕਰਨ ਨਾਲ ਦੋ ਮਿੰਟਾਂ ਵਿਚ ਐਕਸਰੇ ਹੋ ਜਾਂਦਾ ਹੈ। ਇਹ ਰੀਸਰਚ ਜਾਂ ਟੈਸਟ ਛੋਟੀਆਂ ਇੰਡਸਟਰੀਆਂ ਵਾਲੇ ਨਹੀਂ ਕਰ ਸਕਦੇ ਇਸ ਕਰਕੇ ਉਹ ਘਾਟੇ ਵਿਚ ਰਹਿੰਦੇ ਹਨ। ਮੈਂ ਪੰਜਾਬ ਵਿਚ ਇੰਡਸਟਰੀ ਲਗਾਉਣ ਵਾਸਤੇ 52 ਨਵੇਂ ਲਾਇਸੈਂਸ ਲਏ ਹਨ। ਛਬੀਆਂ ਨੂੰ ਲਗਾਉਣ ਵਾਸਤੇ, ਅਸਾਂ ਵਰਕ ਆਊਟ ਕੀਤਾ ਹੈ ਕੋਈ 45 ਕਰੋੜ ਰੁਪਏ ਦੇ ਕਰੀਬ ਰੁਪਿਆ ਚਾਹੀਦਾ ਹੈ। ਬਾਕੀ ਦੀਆਂ ਛੱਬੀ ਲਗਾਉਣ ਲਈ ਕੋਈ 50 ਕਰੋੜ ਰੁਪਏ ਦੇ ਕਰੀਬ ਫੰਡ ਚਾਹੀਦੇ ਹਨ। ਪੰਜਾਬ ਦੀ ਖੁਸ਼ਗਵਾਰ ਹਵਾ ਵੇਖ ਕੇ ਬਿਰਲੇ ਦੀ ਵੀ ਖਾਹਿਸ਼ ਹੈ ਐਥੇ ਆਉਣ ਦੀ। ਬਾਂਗਰ, ਥਾਪਰ ਅਤੇ ਮੋਦੀ ਦੀ ਵੀ ਖਾਹਿਸ਼ ਹੈ ਕਿ ਐਥੇ ਇੰਡਸਟਰੀ ਕਾਇਮ ਕੀਤੀ ਜਾਵੇ। ਪੰਜਾਬ ਦੀ ਸਰਕਾਰ ਦੀ ਇਹ ਖਾਹਿਸ਼ ਹੈ

ਕਿ ਸਾਰੀ ਇੰਡਸਟਰੀ ਫਰੀਦਾਬਾਦ ਵਿਚ ਹੀ ਨਾ ਲਗੇ। ਸਗੋਂ ਰੋਹਤਕ ਅਤੇ ਗੁੜਗਾਵਾਂ ਵਿਚ ਵੀ ਲਗੇ। ਇਹ ਸਾਰੀ ਚੀਜ਼ ਫੈਲਾਉਣਾ ਚਾਹੁੰਦੇ ਹਾਂ। ਮਿਸਾਲ ਦੇ ਤੌਰ ਤੇ 14 ਕਰੋੜ ਰੁਪਏ ਦੀ ਇੰਡਸਟਰੀ ਜਿਸ ਵਿਚ ਖਾਸਾ ਹਿਸਾ ਸਟੇਟ ਪਰੋਜੈਕਟ ਦਾ ਹੈ ਗਨੌਰ ਵਿਚ ਲਾਉਣ ਦਾ ਇਰਾਦਾ ਹੈ। ਉਥੇ ਸਟੀਲ ਕਾਸਟਿੰਗ, ਸੀਮਲੈਸ ਸਟੀਲ ਅਤੇ ਫੋਰਜਿੰਗ ਲਗਾਉਣ ਦਾ ਇਰਾਦਾ ਹੈ। ਇਹ ਸਾਰੀਆਂ ਇੰਡਸਟਰੀਆਂ ਲਾਗੇ ਲਾਗੇ ਲਗਾਈਆਂ ਜਾਣਗੀਆਂ। ਮੈਨੂੰ ਉਮੀਦ ਹੈ ਕਿ ਇਸ ਨਾਲ ਇਹ ਏਰੀਆ ਰਜ ਕੇ ਡਿਵੈਲਪ ਹੋ ਜਾਵੇਗਾ। ਮੇਰੀ ਖਾਹਿਸ਼ ਹੈ ਕਿ ਐਸੇ ਸੁੰਦਰ ਢੰਗ ਨਾਲ ਇਥੇ ਤਰੱਕੀ ਹੋਵੇਗੀ ਕਿ ਜੇ ਵੈਸਟ ਦਾ ਵੀ ਕੋਈ ਮੁਲਕ ਆਵੇ ਤਾਂ ਸਾਡੇ ਮੁਕਾਬਲੇ ਤੇ ਹਾਰ ਖਾ ਜਾਵੇ। ਇਕ ਚੀਜ਼ ਬਣਾ ਕੇ ਦੂਸਰੇ ਨੂੰ ਦੇ ਦਿਤੀ ਜਾਇਆ ਕਰੇਗੀ ਅਤੇ ਦੂਸਰਾ ਆਦਮੀ ਤੀਸਰੇ ਨੂੰ ਰਾ ਮੈਟੀਰੀਅਲ ਦੇ ਦੇਵੇਗਾ। ਤੀਸਰਾ ਚੌਥੇ ਨੂੰ ਤਿਆਰ ਕਰ ਕੇ ਦੇ ਦੇਵੇਗਾ। ਗਨੌਰ ਦੇ ਪਿਛੋਂ ਇਕ ਦੋ ਸਾਲਾਂ ਵਿਚ ਪਾਨੀਪਤ ਦੀ ਵੀ ਵਾਰੀ ਆ ਜਾਵੇਗੀ। ਬਹਾਦੁਰ ਗੜ੍ਹ ਨੂੰ ਡੀਵੈਲਪ ਕਰ ਰਹੇ ਹਾਂ। ਨਾਲ ਹੀ ਸੋਨੀਪਤ ਵੀ ਡੀਵੈਲਪ ਕੀਤਾ ਜਾਵੇਗਾ। ਇਸ ਤੋਂ ਅਗੇ ਸਾਂਪਲੇ, ਝੱਜਰ ਅਤੇ ਗੁੜਗਾਵਾਂ ਵਲ ਵੀ ਵਧਣਾ ਹੈ। ਹੈਵੀ ਇੰਡਸਟਰੀ ਦੇ ਨਾਲ ਹੀ ਛੋਟੀਆਂ ਇੰਡਸਟਰੀਆਂ ਸੜਕਾਂ ਬਣਾ ਕੇ ਪਿੰਡਾਂ ਵਿਚ ਕਾਇਮ ਕੀਤੀਆਂ ਜਾਣਗੀਆਂ। ਅਜੇ ਹੁਣੇ ਜ਼ਿਕਰ ਕੀਤਾ ਗਿਆ ਸੀ ਕਿ ਪਾਨੀਪਤ ਵਿਚ ਸ਼ੂਗਰ ਫੈਕਟਰੀਆਂ ਨੂੰ ਦੁਗਣਾ ਕਰ ਦੇਣਾ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ ਜੇ ਕਰ ਹਰਿਆਣੇ ਵਾਲੇ ਸ਼ੂਗਰ ਵਿਚ ਦਿਲਚਸਪੀ ਲੈਣ ਤਾਂ ਉਥੇ ਫੈਕਟਰੀਆਂ ਲਾਈਆਂ ਜਾਣੀਆਂ ਚਾਹੀਦੀਆਂ ਹਨ ਕਿਉਂ ਜੋ ਉਥੇ ਗੰਨਾ ਉਤਰ ਦੇ ਗੰਨੇ ਨਾਲੋਂ ਚੰਗਾ ਹੁੰਦਾ ਹੈ। ਰੀਕਵਰੀ ਵਿਚ ਵੀ ਨਾਰਮਲ ਸੀਜ਼ਨ ਵਿਚ 1 ਪੁਆਇੰਟ ਜਾਂ 2 ਪੁਆਇੰਟ ਦਾ ਫਰਕ ਪੈ ਜਾਂਦਾ ਹੈ। ਉਸ ਇਲਾਕੇ ਵਿਚ ਸ਼ੂਗਰ ਫੈਕਟਰੀਆਂ ਵਲ ਜ਼ਿਆਦਾ ਧਿਆਨ ਦਿਤਾ ਜਾਣਾ ਚਾਹੀਦਾ ਹੈ। ਬਦਕਿਸਮਤੀ ਦੀ ਗਲ ਤਾਂ ਇਹ ਹੈ ਕਿ ਸਾਨੂੰ ਹੌਲੀ ਹੌਲੀ ਉਸ ਕਰੋੜ, ਸਵਾ ਕਰੋੜ ਰੁਪਏ ਦੇ ਵੀ ਖੁਰਦ ਬੁਰਦ ਹੋਣ ਦਾ ਡਰ ਹੋ ਜਾਂਦਾ ਹੈ ਜਿਹੜਾ ਕਿ ਪੰਜਾਬ ਸਰਕਾਰ ਨੇ ਆਪਣੀ ਗਰੰਟੀ ਤੇ ਲੈ ਕੇ ਦਿਤਾ ਹੁੰਦਾ ਹੈ।

ਅਸੀਂ ਸੋਚਦੇ ਪਏ ਹਾਂ ਕਿ ਇਸ ਸਾਰੀ ਇੰਡਸਟਰੀ ਨੂੰ ਹਰਿਆਣੇ ਵਿਚ ਵਧਾਈਏ। ਇਸ ਤੋਂ ਬਾਅਦ ਫਿਰ ਇਨ੍ਹਾਂ ਨੂੰ ਲੋਕਾਂ ਦੇ ਹੱਥ ਵਿਚ ਫੜਾ ਦਿਆਂਗੇ ਕਿ ਜਿਸ ਤਰ੍ਹਾਂ ਮਰਜ਼ੀ ਹੋਵੇ ਕਰ ਲੈਣਾ। ਸੋ ਅਰਜ਼ ਕਰਦਾ ਹਾਂ ਕਿ 40 ਲਖ, 50 ਲਖ, 60 ਲਖ ਰੁਪਏ ਦਾ ਹਰ ਸਾਲ ਗੰਨਾ ਪੈਦਾ ਹੁੰਦਾ ਹੈ, ਇਹ ਸਾਰਾ ਰੁਪਿਆ ਮੁੜ ਉਨ੍ਹਾਂ ਨੂੰ ਹੀ ਵਾਪਸ ਜਾਣਾ ਹੈ। ਮੈਂ ਸਮਝਦਾ ਹਾਂ ਕਿ ਇਹ ਇਕ ਬੜੀ ਭਾਰੀ ਗਲ ਹੈ।

ਜਿਹੜਾ ਸਾਨੂੰ ਘਾਟਾ ਹੈ ਉਹ ਕੋਟੇ ਦਾ ਹੈ, ਮੈਟੀਰੀਅਲ ਨਹੀਂ ਮਿਲਦਾ। ਮੇਰੇ ਭਰਾ ਕਹਿੰਦੇ ਹਨ ਕਿ ਸਾਡਾ ਕੋਟੇ ਦੇਣ ਦਾ ਢੰਗ ਗਲਤ ਹੈ। ਇਹ ਗੱਲ ਬਿਲਕੁਲ ਨਹੀਂ। ਉਨ੍ਹਾਂ ਨੇ ਕੋਈ ਪੁਰਾਣੀਆਂ ਗੱਲਾਂ ਉਪਰ ਯਕੀਨ ਰਖਿਆ ਹੋਇਆ ਹੋਣਾ ਹੈ। ਉਨ੍ਹਾਂ ਨੂੰ ਪਤਾ ਹੀ ਨਹੀਂ ਕਿ ਹੁਣ ਅਸੀਂ ਕਿਵੇਂ, ਕਿਸ ਤਰੀਕੇ ਨਾਲ ਕੋਟਾ ਦਿੰਦੇ ਹਾਂ। ਜਿਸਨੇ ਕੋਟਾ ਲੈਣਾ ਹੁੰਦਾ ਹੈ ਉਸ ਬਾਰੇ ਅਸੀਂ ਪੂਰੀ ਜਾਂਚ ਪੜਤਾਲ ਕਰਦੇ ਹਾਂ, ਵੇਖਦੇ ਹਾਂ ਕਿ ਉਸ ਦੇ ਪਾਸ ਜ਼ਮੀਨ ਹੈ ਕਿ ਨਹੀਂ, ਬਿਜਲੀ ਕਿਤਨੀ ਵਰਤਦਾ ਹੈ, ਸੇਲਜ਼ ਟੈਕਸ ਕਿੰਨਾ ਦਿੰਦਾ ਹੈ, ਅਸੀਂ ਵੇਖਦੇ ਹਾਂ ਕਿ ਰਸੀਦਾਂ ਉਸ ਨੇ ਕਿਥੇ ਭੇਜੀਆਂ ਹਨ। ਉਨ੍ਹਾਂ ਨੂੰ ਚੈਕ ਕਰਦੇ ਹਾਂ, ਮਸ਼ੀਨਾਂ ਦਾ ਅੰਦਾਜ਼ਾ ਲਗਾਉਂਦੇ ਹਾਂ ਕਿ ਉਨ੍ਹਾਂ ਦੀ ਕੈਪੈਸੀਟੀ ਕਿੰਨੀ ਹੈ। ਠੀਕ ਹੈ ਕਿ ਅਜੇ ਵੀ ਕੁਝ ਨਾ ਕ ਾ ਧੋਖਾ ਥੱਲੇ ਦੇ ਆਦਮੀ ਦੇ ਜਾਂਦੇ ਹੋਣਗੇ। ਪਰ ਉਨ੍ਹਾਂ ਭਰਾਵਾਂ ਨੂੰ ਅਰਜ਼ ਕਰਦਾ ਹਾਂ ਕਿ ਉਹ ਪੁਰਾਣੀਆਂ ਗੱਲਾਂ ਨੇ। ਪਤਾ ਲਗਦਾ ਹੈ ਕਿ ਤੁਹਾਡੇ ਪੰਜਾਬ ਵਿਚ ਕੋਟਾ ਬਲੈਕ ਵਿਕਦਾ ਹੈ। ਪਰ ਇਹ ਗਲ ਸਮਝ ਲੈਣੀ ਚਾਹੀਦੀ ਹੈ ਕਿ ਉਹ ਉਹ ਕੋਟਾ ਨਹੀਂ ਜਿਹੜਾ ਪੰਜਾਬ ਸਰਕਾਰ ਦਿੰਦੀ ਹੈ। ਉਹ ਉਨ੍ਹਾਂ ਨੂੰ ਸਿੱਧਾ ਹਿੰਦੁਸਤਾਨ ਦੀ ਸਰਕਾਰ ਨੇ ਦਿੱਤਾ ਹੁੰਦਾ ਹੈ। ਤੁਹਾਨੂੰ ਇਹ ਗਲ ਵੀ ਜਾਣ ਲੈਣੀ ਚਾਹੀਦੀ ਹੈ ਕਿ ਕੋਟੇ ਦੋ ਕਿਸਮ ਦੇ ਹਨ ਇਕ ਉਹ ਜਿਹੜਾ ਪੰਜਾਬ ਸਰਕਾਰ ਇਸ਼ੂ ਕਰਦੀ ਹੈ ਤੇ ਦੂਜਾ ਸਿੱਧਾ ਹਿੰਦ ਸਰਕਾਰ ਦਿੰਦੀ ਹੈ। ਤੁਹਾਨੂੰ

[ਮੁੱਖ ਮੰਤਰੀ]

ਦਸ ਦਿਆਂ ਕਿ ਜਿਹੜਾ ਕੋਟਾ ਈਸਨਸ਼ੈਲਿਟੀ ਸਰਟੀਫੀਕੇਟ ਤੇ ਬਾਹਰੋਂ ਇੰਪੋਰਟ ਕਰਨ ਲਈ ਲਿਆ ਕਰਦੇ ਸੀ, ਉਸ ਵੀ ਭਾਰੀ ਤਬਦੀਲੀ ਕਰ ਦਿੱਤੀ ਗਈ ਹੈ । ਉਹ ਕੀ ਹੈ ? ਕੋਈ ਆਦਮੀ ਬਾਹਰੋਂ ਸਿੱਧਾ ਕੋਟਾ ਨਹੀਂ ਮੰਗਵਾ ਸਕਦਾ । ਉਹ ਕੋਟਾ ਪੰਜਾਬ ਦੀ ਸਮਾਲ ਸਕੇਲ ਇੰਡਸਟਰੀਅਲ ਕਾਰਪੋਰੇਸ਼ਨ ਲਵੇਗੀ । ਇਸ ਦਾ ਮਤਲਬ ਇਹ ਕਿ ਸਾਰੀ ਚੀਜ਼ ਸਰਕਾਰ ਦੇ ਹਥ ਵਿਚ ਆ ਗਈ ਹੈ ।

ਅਗੇ ਸ਼ਿਕਾਇਤਾਂ ਆਉਂਦੀਆਂ ਸਨ ਕਿ ਉਹ ਬੰਬਈ ਵਿਚ ਉਸ ਕੋਟੇ ਨੂੰ ਵੇਚ ਲੈਂਦੇ ਸਨ, ਦਿਲੀ ਵੇਚ ਲੈਂਦੇ ਸਨ, ਕਲਕੱਤੇ ਵੇਚ ਲੈਂਦੇ ਸਨ । ਹੁਣ ਇਹ ਜਿਹੜਾ ਅਸੈਨਸ਼ੀਏਲੀਟੀ ਸਰਟੀਫੀਕੇਟਸ ਵਾਲਾਂ ਕੋਟਾ ਬਾਹਰੋਂ ਇੰਪੋਰਟ ਕਰਨ ਵਾਲਾ ਹੈ, ਇਹ ਸਾਰੇ ਦਾ ਸਾਰਾ ਪੰਜਾਬ ਦੀ ਸਮਾਲ ਸਕੇਲ ਇੰਡਸਟਰੀਅਲ ਕਾਰਪੋਰੇਸ਼ਨ ਰਾਹੀਂ ਹੀ ਆਵੇਗਾ । ਜੋ ਅਸੀਂ ਕੋਟਾ ਲੈ ਕੇ ਦੇਣਾ ਹੈ ਉਹ ਪਹਿਲਾਂ ਸਾਰਾ ਸਾਡੇ ਕੋਲ ਆਉਣਾ ਹੈ । ਅਸੀਂ ਅਗੇ ਡਿਸਟਰੀਬੀਊਟ ਕਰਨਾ ਹੈ । ਅਸੀਂ ਦਲੇਰੀ ਨਾਲ, ਹਿੱਕ ਤੇ ਹੱਥ ਰਖ ਕੇ ਇਹ ਜ਼ਿੰਮੇਵਾਰੀ ਲਈ ਹੈ ਕਿ ਅਸੈਨਸ਼ੀ-ਏਲੀਟੀ ਸਰਟੀਫੀਕੇਟ ਵਾਲੇ ਸਿਲਸਿਲੇ ਵਿਚੋਂ ਬਲੈਕ ਨੂੰ ਖਤਮ ਕੀਤਾ ਜਾਵੇ । ਅਸੀਂ ਹਿੰਦੁਸਤਾਨ ਦੀ ਸਰਕਾਰ ਨੂੰ ਵੀ ਆਖਿਆ ਕਿ ਤੁਹਾਡੇ ਕੋਟੇ ਵਿਚੋਂ ਬਲੈਕ ਕਰਨ ਦੀਆਂ ਸ਼ਿਕਾਇਤਾਂ ਮਿਲੀਆਂ ਹਨ । ਪਰ ਕੀ ਕਰੀਏ ? ਉਹ ਕਹਿੰਦੇ ਹਨ ਕਿ ਇਹ ਤੁਹਾਡਾ ਕੰਮ ਨਹੀਂ ।

ਮੇਰੇ ਵੀਰ ਨੇ ਤਕਰੀਰ ਕਰਦੇ ਹੋਏ ਕਿਹਾ ਕਿ ਜਗਾਧਰੀ ਵਿਚ ਟੀਨ ਦਾ ਕੋਟਾ ਨਹੀਂ ਮਿਲਦਾ, ਹੋਰਨਾਂ ਚੀਜ਼ਾਂ ਦੀ ਬੜੀ ਦਿੱਕਤ ਹੈ । ਮੈਨੂੰ ਉਹ ਸੱਜਣ ਮਿਲੇ ਸਨ । ਇਕ ਦੋ ਗਲਾਂ ਮੈਂ ਉਨ੍ਹਾਂ ਨੂੰ ਸਮਝਾ ਦਿਆਂ । ਜਿਹੜੀਆਂ ਚੀਜ਼ਾਂ ਕਾਪਰ, ਜ਼ਿੰਕ, ਕਾਂਸੀ ਨਾਲ ਬਣਦੀਆਂ ਹਨ, ਉਸ ਮੈਟੀਰੀਅਲ ਉਤੇ ਸੈਂਟਰਲ ਗੌਰਮਿੰਟ ਨੇ ਜ਼ਿਆਦਾ ਤੋਂ ਜ਼ਿਆਦਾ...ਸਖਤ ਪਾਬੰਦੀਆਂ ਲਗਾਈਆਂ ਹੋਈਆਂ ਹਨ । ਇਸ ਲਈ ਜਿਨ੍ਹਾਂ ਫੈਕਟਰੀਆਂ ਵਿਚ 60 % ਤਾਂਬਾ, ਕਾਪਰ ਵਗੈਰਾ ਖਰਚ ਹੁੰਦਾ ਹੈ, ਉਸ ਇੰਮਪੋਰਟਿਡ ਮੈਟੀਰੀਅਲ ਬਾਰੇ ਹਿੰਦੁਸਤਾਨ ਦੀ ਸਰਕਾਰ ਨੇ ਇਹ ਕਿਹਾ ਹੋਇਆ ਹੈ ਕਿ ਉਸ ਇੰਡਸਟਰੀ ਨੂੰ ਕਿਸੇ ਹੋਰ ਪਾਸੇ ਪਾ ਦਿਓ ਤਾਂਕਿ ਕਾਪਰ ਵਗੈਰਾ ਨਾ ਲਗੇ ਕਿਉਂਕਿ ਇਸ ਦੀ ਥੁੜ ਬਹੁਤ ਹੈ ।

ਇਹ ਸਾਰੀਆਂ ਗੱਲਾਂ ਮੈਂ ਤੁਹਾਨੂੰ ਇਸ ਲਈ ਦਸੀਆਂ ਹਨ ਤਾਕਿ ਤੁਸੀਂ ਸਿਰਫ ਨਿੰਦੀ ਨਾ ਜਾਓ ਸਗੋਂ ਜਿਹੜੀਆਂ ਤਬਦੀਲੀਆਂ ਅਸੀਂ ਲਿਆਂਦੀਆਂ ਹਨ, ਕੋਟੇ ਦੀ ਫੇਅਰ ਅਲਾਟਮੈਂਟ ਬਾਰੇ ਜਿਹੜੀਆਂ ਤਬਦੀਲੀਆਂ ਕੀਤੀਆਂ ਹਨ ਉਨ੍ਹਾਂ ਦੀ ਸ਼ਲਾਘਾ ਕਰੋ।

ਠੀਕ ਹੈ ਕਿ ਜਿਨ੍ਹਾਂ ਇੰਡਸਟਰੀਅਲਿਸਟਾਂ ਦੇ ਕੋਟੇ ਇਸ ਤਰ੍ਹਾਂ ਘਟੇ ਹਨ ਉਹ ਜ਼ਰੂਰ ਨਾਲਾਂ ਹੋਣਗੇ ਪਰ ਜਿਨ੍ਹਾਂ ਨੂੰ ਅਗੇ ਕੁਝ ਨਹੀਂ ਸੀ ਮਿਲਦਾ, ਜਿਹੜੇ ਜਾਇਜ਼ ਤੌਰ ਤੇ ਕੰਮ ਕਰਦੇ ਸਨ ਉਨ੍ਹਾਂ ਨੇ ਇਸ ਪਾਲੀਸੀ ਦੀ ਦਾਦ ਦਿੱਤੀ ਹੈ । ਇਹੀ ਵਜਾਹ ਹੈ ਕਿ ਇੰਡਸਟ-ਰੀਅਲਿਸਟ ਸਾਡੇ ਪਾਸੇ ਖਿਚੇ ਆ ਰਹੇ ਹਨ ।

ਕੁਝ ਸੱਜਨਾਂ ਨੇ ਉਹੀ ਪੁਰਾਣੀਆਂ ਗਲਾਂ ਦੁਹਰਾਈਆਂ ਕਿ ਪੰਜ ਸੌ ਦਾ ਕਰਜ਼ਾ ਲੈ ਲੈਂਦਾ ਹੈ, ਹਜ਼ਾਰ ਦਾ ਕਰਜ਼ਾ ਲੈ ਲੈਂਦਾ ਹੈ, ਦੇਰ ਹੁੰਦੀ ਹੈ। ਉਨ੍ਹਾਂ ਨੂੰ ਪਤਾ ਨਹੀਂ ਕਿ ਹੁਣ ਕਦੋਂ ਲੈ ਲੈਂਦਾ ਹੈ । ਇਹ ਬਿਲਕੁਲ ਪੁਰਾਣੀਆਂ ਗਲਾਂ ਹਨ । ਹੁਣ ਤੁਹਾਡੇ ਸੂਬੇ ਵਿਚ ਇੰਡਸ-ਟਰੀਜ਼ ਬੋਰਡ ਹੈ ਜਿਸ ਵਿਚ ਅਸੈਂਬਲੀ ਦੇ ਮੈਂਬਰ ਹਨ । ਮੇਰਾ ਦਿਲ ਕਰਦਾ ਸੀ ਕਿ ਉਹ ਅਜ ਉਠ ਕੇ ਬੋਲਦੇ ਤੇ ਇਸ ਬਾਰੇ ਸਾਰੀ ਪੁਜ਼ੀਸ਼ਨ ਵਾਜ਼ਿਆ ਕਰਦੇ ਕਿ ਇਥੇ

ਕਿਸ ਤਰ੍ਹਾਂ ਕੰਮ ਹੁੰਦਾ ਹੈ । ਮੈਂ ਤੁਹਾਨੂੰ ਦਸਾਂ ਕਿ ਦੋ ਮਹੀਨਿਆਂ ਤੋਂ ਜ਼ਿਆਦਾ ਵਕਤ ਨਹੀਂ ਲਗਦਾ । ਇਸ ਸਾਰੇ ਸਿਲਸਿਲੇ ਦੇ ਵਿਚ ਦੋ ਮਹੀਨਿਆਂ ਤੋਂ ਜ਼ਿਆਦਾ ਲਗ ਨਹੀਂ ਸਕਦੇ । ਜਿਸ ਨੂੰ ਦੇਣਾ ਹੈ ਇਸ ਟਾਈਮ ਦੇ ਅੰਦਰ ਅੰਦਰ ਮਿਲ ਜਾਂਦਾ ਹੈ ਜਿਸ ਨੂੰ ਨਹੀਂ ਮਿਲਣਾ ਹੁੰਦਾ ਉਸ ਨੂੰ ਉੱਤਰ ਦਿੱਤਾ ਜਾਂਦਾ ਹੈ ਕਿ ਭਾਈ ! ਇਹ ਇਹ ਗੱਲਾਂ ਹਨ ਜਿਨ੍ਹਾਂ ਕਰਕੇ ਤੈਨੂੰ ਇਹ ਕਰਜ਼ਾ ਨਹੀਂ ਮਿਲ ਸਕਦਾ ? ਪੂਰੀ ਤਰ੍ਹਾਂ ਪੜਤਾਲ ਕੀਤੀ ਜਾਂਦੀ ਹੈ ਕਿ ਤੇਰੀ ਮਸ਼ੀਨਰੀ ਕਿਤਨੀ ਹੈ, ਕਿਉਂ ਕਰਜ਼ਾ ਵਧ ਮੰਗਦਾ ਹੈਂ, ਜੇ ਵਧ ਮੰਗਦਾ ਹੈਂ ਤਾਂ ਦਸ ਕਿ ਕਿਸਤਰ੍ਹਾਂ ਇਸ ਨੂੰ ਖਰਚ ਕਰੇਂਗਾ, ਇਹ ਸਾਰੀਆਂ ਗਲਾਂ ਉਸ ਕੋਲੋਂ ਪਛੀਆਂ ਜਾਂਦੀਆਂ ਹਨ ਜਿਸ ਨੇ ਕਰਜ਼ਾ ਲੈਣਾ ਹੁੰਦਾ ਹੈ ।

ਅਗੇ ਇਕ ਦੋ ਸਾਲਾਂ ਤਕ ਫੈਸਲਾ ਨਹੀਂ ਸੀ ਹੁੰਦਾ, ਹੁਣ, ਡਿਪਟੀ ਸਪੀਕਰ ਸਾਹਿਬਾ, ਤੁਸੀਂ ਖੁਸ਼ ਹੋਵੋਗੇ ਕਿ ਇਨ੍ਹਾਂ ਸਾਰੀਆਂ ਗੱਲਾਂ ਦਾ ਫੈਸਲਾ ਦੋ ਮਹੀਨਿਆਂ ਦੇ ਅੰਦਰ ਅੰਦਰ ਹੁੰਦਾ ਹੈ । ਮੈਂ ਨਿੰਦਦਾ ਨਹੀਂ, ਪਰ ਸਮਝਦਾ ਹਾਂ ਕਿ ਜਿਥੇ ਵੀ ਅਫ਼ਸਰ ਬਿਓਰੋਕਰੈਟਿਕ ਤਰੀਕੇ ਨਾਲ ਚਲਦੇ ਹਨ ਉਥੇ ਸਾਰੀਆਂ ਦਿੱਕਤਾਂ ਆਉਂਦੀਆਂ ਹਨ । ਆਪਾਂ ਦੋ ਮਹੀਨਿਆਂ ਵਿਚ ਕਰਜ਼ਾ ਦਿੰਦੇ ਹਾਂ ਜਿਸਨੂੰ ਕਿ ਕਰਜ਼ਾ ਲੈਣ ਵਾਲਾ ਤਿੰਨ, ਚਾਰ, ਛੇ ਮਹੀਨਿਆਂ ਵਿਚ ਐਗ਼-ਜ਼ੀਕੀਊਟ ਕਰਦਾ ਹੈ, ਨਹੀਂ ਤਾਂ ਸਾਰਾ ਕਰਜ਼ਾ ਵਾਪਿਸ ਲੈ ਲੈਂਦੇ ਹਾਂ । ਸੋ ਬੜੇ ਸੁਹਣੇ ਢੰਗ ਨਾਲ ਪਏ ਅਸੀਂ ਕਰਦੇ ਹਾਂ ।

ਹਰੀਜਨਾਂ ਬਾਰੇ ਕਿਹਾ ਗਿਆ ਕਿ ਉਨ੍ਹਾਂ ਨੂੰ ਵੀ ਕਰਜ਼ਾ ਮਿਲਣਾ ਚਾਹੀਦਾ ਹੈ । ਉਹ ਮੰਗਣ ਵਾਲੇ ਤਾਂ ਬਨਣ, ਸਾਡੇ ਵਲੋਂ ਕੋਈ ਢਿੱਲ ਨਹੀਂ, ਕੋਈ ਚਮੜੇ ਦਾ ਕੰਮ ਕਰਦਾ ਹੈ, ਜੁੱਤੀਆਂ ਬਣਾਉਂਦਾ ਹੈ ਅਸੀਂ ਕਹਿੰਦੇ ਹਾਂ ਕਿ ਆ ! ਮਸ਼ੀਨ ਲੈ ਲੈ ਤੇ ਕੰਮ ਕਰਾ ਹੁਣ ਕਰਜ਼ਾ ਅਸੀਂ ਰੁਪਏ ਦੀ ਸ਼ਕਲ ਵਿਚ ਨਹੀਂ ਦਿੰਦੇ । ਜਿਹੜੀ ਚੀਜ਼ ਉਸ ਨੂੰ ਚਾਹੀਦੀ ਹੈ ਲੈ ਜਾਏ, ਜੁੱਤੀਆਂ ਸੀਣ ਵਾਲੀ ਮਸ਼ੀਨ ਚਾਹੀਦੀ ਹੈ ਲੈ ਜਾਵੇ । ਅਸੀਂ ਉਸ ਨੂੰ ਜਿਹੜੀ ਚੀਜ਼ ਚਾਹੀਦੀ ਹੋਵੇ ਉਹ ਲੈ ਕੇ ਦੇ ਦਿੰਦੇ ਹਾਂ ਤਾਕਿ ਉਹ ਪੈਸਾ ਲੈਕੇ ਲਾਂਭੇ ਨਾ ਹੋ ਜਾਵੇ । ਇਸ ਪਾਸੇ ਜਿਹੜੀ ਅਸੀਂ ਤਰੱਕੀ ਕਰਦੇ ਪਏ ਹਾਂ ਉਹ, ਡਿਪਟੀ ਸਪੀਕਰ ਸਾਹਿਬਾ, ਬੜੇ ਸਾਈਂਟੀਫ਼ਿਕ ਤਰੀਕੇ ਨਾਲ ਕਰ ਰਹੇ ਹਾਂ ।

ਕੁਝ ਦੋਸਤਾਂ ਨੇ ਕਿਹਾ ਹੈ ਕਿ ਇਸ ਡੀਪਾਰਟਮੈਂਟ ਵਿਚ ਬੰਦੇ ਬਹੁਤ ਜ਼ਿਆਦਾ ਰਖੇ ਹਨ । ਮੇਰਾ ਵਿਸ਼ਵਾਸ਼ ਹੈ ਕਿ ਜੇ ਕੰਮ ਕਰਨ ਵਾਲੇ ਬੰਦੇ ਜਿਆਦਾ ਨਾ ਰਖੀਏ ਤਾਂ ਪਲੈਨਿੰਗ ਠੀਕ ਤਰ੍ਹਾਂ ਨਾਲ ਨਹੀਂ ਹੋ ਸਕਦੀ । ਇਹ ਅਫ਼ਸਰ ਸਿਰਫ ਕੋਟੇ ਵੰਡਣ ਲਈ ਨਹੀਂ ਹਨ, ਇੰਡਸਟਰੀਜ਼ ਨੂੰ ਗਾਈਡ ਕਰਨ ਲਈ ਵੀ ਹਨ; ਇੰਡਸਟਰੀਜ਼ ਨੂੰ ਨਵੇਂ ਤਰੀਕੇ ਨਾਲ ਬਨਾਉਣ ਲਈ ਹਨ । ਜੇ ਆਦਮੀ ਨਾ ਲਗਾਈਏ ਤਾਂ ਕਿਸ ਤਰ੍ਹਾਂ ਸਾਰੀਆਂ ਚੀਜ਼ਾਂ ਕਰ ਸਕਦੇ ਹਾਂ ?

ਉਨ੍ਹਾਂ ਦਾ ਕੰਮ ਹੈ ਕਿ ਵੇਖਣ ਕਿ ਕਿਹੜੀ ਇੰਡਸਟਰੀ ਕਿਥੇ ਚਲ ਸਕਦੀ ਹੈ, ਕਿਹੜੀ ਸਕੀਮ ਕਿਥੇ ਨਹੀਂ ਚਲ ਸਕਦੀ, ਲੋਕਾਂ ਨੂੰ ਦਸਣ ਕਿ ਕਿਥੇ ਕਿਹੜੀ ਮਸ਼ੀਨ ਚੰਗੀ ਕੰਮ ਆਉਂਦੀ ਹੈ, ਕਿਥੇ ਖਰਚਾ ਘਟ ਕਰਕੇ ਸੁਹਣੇ ਨਤੀਜੇ ਮਿਲ ਸਕਦੇ ਹਨ— ਸਾਰੀ ਟੈਕਨੀਕਲ ਗਾਈਡੈਂਸ ਉਨ੍ਹਾਂ ਨੂੰ ਦੇਣ । ਸੋ ਹੁਣ ਇੰਡਸਟਰੀਜ਼ ਦਾ ਡੀਪਾਰਟਮੈਂਟ ਇਸ ਢੰਗ ਨਾਲ ਚਲ ਰਿਹਾ ਹੈ ।

ਇਹ ਵੀ ਇਤਰਾਜ਼ ਕੀਤਾ ਗਿਆ ਕਿ ਫਲਾਣਾ ਜਆਇੰਟ ਡਾਇਰੈਕਟਰ ਕਿਉਂ ਰਖਿਆ ਹੈ, ਫਲਾਣਾ ਕਿਉਂ ਰਖਿਆ ਹੈ। ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਸਟੇਟ ਐਂਪੋਰੀਆ ਵਿਚ ਪਿਛਲੇ

[ਮੁੱਖ ਮੰਤਰੀ]
ਸਾਲ ਜਨਵਰੀ ਦੇ ਮਹੀਨੇ ਵਿਚ 42,000 ਰੁਪਏ ਦੀ ਸੇਲ ਹੋਈ ਸੀ। ਉਸ ਤੋਂ ਇਕ ਸਾਲ ਬਾਅਦ ਉਸੇ ਜਨਵਰੀ ਦੇ ਮਹੀਨੇ ਵਿਚ 1,80,000 ਰੁਪਏ ਦੀ ਸੇਲ ਹੋਈ (cheers) ਇਥੇ ਹੀ ਬੱਸ ਨਹੀਂ। ਜੇ ਤੁਸੀਂ ਇਸ ਤੋਂ ਅਗੇ ਫਰਵਰੀ ਵਿਚ ਜਾਓ ਤਾਂ ਹੋਰ ਵੀ ਜ਼ਿਆਦਾ ਹੋਵੇਗੀ। ਕੀ ਤੁਸੀਂ ਦੇਖਿਆ ਨਹੀਂ ਕਿ ਹੈਂਡੀਕਰਾਫਟ ਦੇ ਸਿਲਸਿਲੇ ਵਿਚ, ਕਾਟੇਜ਼ ਇੰਡਸਟਰੀਜ਼ ਦੇ ਸਿਲਸਿਲੇ ਵਿਚ ਜਿਥੇ ਸਾਡੀ ਤਵੱਕੁਹ ਸੀ ਕਿ 5,000 ਆਦਮੀਆਂ ਨੂੰ ਨੌਕਰੀ ਦੇ ਸਕਾਂਗੇ ਉਥੇ ਪਿਛਲੇ ਦੋ ਸਾਲਾਂ ਵਿਚ ਦਸ ਹਜ਼ਾਰ ਆਦਮੀਆਂ ਨੂੰ ਨੌਕਰੀ ਦੇ ਸਕੇ ਹਾਂ, ਦੋ ਸਾਲ ਰਹਿੰਦੇ ਹਨ ਔਰ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਜਿਸਤਰ੍ਹਾਂ ਹੁਣ ਹਾਲਾਤ ਹਨ ਉਸੇ ਤਰ੍ਹਾਂ ਚਲਦੇ ਗਏ ਤਾਂ ਅਸੀਂ ਇਕ ਲੱਖ ਤੋਂ ਵੀ ਉਪਰ ਉਪਰ ਨਵੇਂ ਆਦਮੀਆਂ ਨੂੰ ਰੋਟੀ ਦੇ ਪਾਵਾਂਗੇ (cheers)....

**चौधरी नेत राम :** यह भी बताइए कि पंजाब के अन्दर बेकार लोग कितने हैं।

**मुख्य मन्त्री :** अगर एम. ऐल. एज. को भी मान लूं तो यह गिनती ज़्यादा हो जाती है। तो मैं अर्ज़ करता हूं कि हम बेकारी को ही दूर करने की कोशिश कर रहे हैं। अगर बेकारी न हो तो इतनी मेहनत क्यों करें? बेकारी को दूर करने के ही तो प्रबन्ध करने हैं। और इस तरफ सरकार पूरी कोशिश कर रही है। क्या आप का यह मतलब है कि अगर पांच हज़ार आदमी एम्पलाए हुए हों तो तीन हज़ार कह दूं। मुझे समझ नहीं आती कि वह चाहते क्या है। मैं समझता हूँ कि मेरे भाई को सोचना चाहिये और दिल से खुश होना चाहिए कि हम सोशलिस्टिक पैट्रन पर काम कर रहे हैं। तो मैं यह अर्ज़ कर रहा था कि जो यह शिकायत की जाती है कि आदमी ज़्यादा हैं, ज़्यादा आदमी कोई नहीं हैं। उन्हें यह जानना चाहिए कि ज़्यादा काम थोड़े आदमियों के सिर पर नहीं हो सकता। और फिर इंडस्टरीज़ का काम कोई ऐसा काम नहीं कि थोड़े आदमियों से काम चल जाए। जैसा कि मैंने पहिले बताया यह कोई सिर्फ कोटे बांटने का काम नहीं रहा, अफसरों ने बाकायदा प्लैनिंग करनी होती है। इसलिए ज़्यादा अफसरों की ही ज़रूरत है।

एक भाई ने कहा कि हैवी इंडस्टरी प्राईवेट इंडस्ट्रियलिस्ट को दी गई। मैं अर्ज़ करता हूं कि उन्हें सभी चीज़ों को पहिले जानना चाहिए। पंजाब में हम इंडस्टरीज़ को बढ़ा रहे हैं। तीन चार चीज़ें और हैं। अगर वह भी हमारे पास आ गईं तो तीस-चालीस करोड़ रुपए की और कोलैबोरेशन आ जाएगी। हम चाहते हैं कि ट्रैक्टरों का काम यहां पर हो। हम चाहते हैं कि हैवी इलैक्टरिकल्ज़ का काम हमारी स्टेट के अन्दर हो। अगर यह चीज़ें हमें मिल गईं तो यकीन रखिए कि इंडस्टरीज़ गांव में फलेंगी। अगर ट्रैक्टर हमारे पास आ गया तो जहां पर बड़ा हिस्सा बनेगा वहां छोटा हिस्सा भी बनेगा। वह हम गांव में ही तक्सीम करेंगे। पंजाब सरकार की यह पालिसी है कि जो आदमी गांव में जाकर फैक्टरी बनाता है......................बड़े शहर से पांच मील दूर गांव में जाता है................उस आदमी का जितना शैड बनाने पर खर्च आता है और मशीन लगाने का खर्च आता है उसको 1/5 सबसिडी दी जाएगी, 1/5 ग्रांट दी जाएगी (प्रशंसा) ताकि जिस तरह भी हो गांव के अन्दर इंडस्टरी ज़्यादा हो।

ग्रांटस दी गई हैं श्रौर यह इसी चीज़ का नतीजा है कि लैदर इंजनीयरिंग जालंधर वालों ने गांवों में जा कर अपनी फैक्टरी लगाई है। अभी एक ही लगी है श्रौर दो नहीं लगी श्रौर वहां के इर्दगिर्द के गांवों के 200 से लेकर 300 श्रादमियों को वहां रोज़गार मिल गया है। इस से पहले उन लोगों की यह हालत थी कि खाने को रोटी नहीं मिलती थी श्रौर पहनने को फटे हुए कपड़े भी मुश्किल से मिलते थे। लेकिन अब उन के मूंह में रोटी है, पेट में रोटी है श्रौर उन के कपड़े भी बदलने शुरू हो गए हैं। अगर हम ने उस इण्डस्टरी वाले को पांचवा हिस्सा ग्रांट दे दी है तो इस के नतीजे के तौर पर दो तीन सौ श्रादमियों को रोटी तो मिलनी शुरू हो गई है। फिर वहां की बनी हुई चीज़ें हम अमेरिका में जो इण्डस्टरियल फेअर लग रहा है, वहां भेज रहे हैं ताकि उन भाइयों की बनी हुई चीज़ों की वहां खप्त हो सके। अगर यह चीज़ें वहां जानी शुरू हो गईं तो इस से जहां देश को फायदा होगा वहां उन भाइयों को भी फायदा होगा। बाज़ भाई तो बड़ी बेदरदी से क्रिटेसाइज़ करने लग जाते हैं। लेकिन मैं यह भी जानता हूं कि कुछ भाइयों ने कुछ कन्सट्रक्टिव सुजेशन्ज़ भी दिए हैं। खैर जो तरक्की इण्डस्टरी में यहां हो रही है वह इन से दूर नहीं है। श्राप सैरीकल्चर को ले लीजिए, जहां पहले हम ने एक लाख द्रख्त मलबरी के लगवाए थे वहां पिछले साल दस लाख लगवाए हैं श्रौर इन दो सालों में यह हम 20 लाख श्रौर लगवा देंगे। श्राहिस्ता श्राहिस्ता यह सारी चीज़ें हम करते जाएंगे। जब मैं यह सारी चीज़ें कहता हूं तो साफ कहता हूं कि हम ने कोशिश करनी है कि पंजाब की इण्डस्टरी के लिए यहां से ही रा मैटीरियल मिले श्रौर यहां के लोग इस के लिए ट्रेण्ड हो जाएं। इस बारे मैं एक भाई ने कहा था कि क्राफट्स सीखने वालों को वज़ीफे नहीं दिये गए लेकिन उन्हों ने सिर्फ लैक्चर ही दे दिया है श्रौर इस बारे में जानने की कोशिश नहीं की। अगर श्राप यह चीज़ पढ़ते तो श्राप को पता चलता कि पंजाब सरकार किस तरह से खुले दिल से वज़ीफ़े दे रही है। तो मैं अर्ज़ करता हूं कि क्राफट्स मेन की ट्रेनिंग के लिए हम ने यहां 49 इण्डस्टरियल ट्रेनिंग इन्स्टीचूट्स खोलने हैं श्रौर उन में से इस वक्त 47 बन चुके हैं श्रौर इन 47 ट्रेनिंग इन्स्टीचूट में 9,702 लड़के लड़कियां ट्रेनिंग लेते हैं श्रौर इस प्लैन के अगले दो सालों में इन की तादाद 9,702 से बढ़ा कर 19,190 कर देनी है यानी अगले दो सालों में 19,190 लड़के लड़कियां इन में ट्रेनिंग ले सकेंगे। इस के इलावा उन्हें ट्रेनिंग के दौरान वज़ीफ़े दिए जा रहे हैं। इन में से 33 फीसदी को 25 रुपए माहवार दिया जाता है श्रौर 60 फीसदी को 40 रुपए माहवार दिए जा रहे हैं। श्राप बतलाएं कि श्रौर गवर्नमेंट क्या कर सकती है। इस के इलावा गवर्नमेंट ट्रेनिंग के लिए दूसरे सूबों में एप्रेंटसिज़ भेजती है जिन्हे यह वज़ीफे दे रही है। 1963–64 उन एप्रेंटसिज़ की गिनती जिन्हें दो से तीन साल तक के लिए दूसरी स्टेट्स में ट्रेनिंग लेने के लिए भेजा गया है, 301 है श्रौर यह वज़ीफे 30 या 40 रुपए से कहीं ज़्यादा वज़ीफे देने पड़ते हैं। जो एप्रेंटसिज़ बम्बई की फैक्टरीज़ में ट्रेनिंग हासल कर रहे हैं उन में से 4 या 5 लड़के मुझे बम्बई में मिले थे श्रौर उन्हों ने कहा कि जिन फैक्टरीज़ में वे काम सीख रहे हैं उन फैक्टरीज़ में ही उन्हें नौकरी दे कर वे लोग रखना चाहते हैं। मैं ने कहा इस में मुझे कोई एतराज़ नहीं। श्राखिर

[मुख्य मंत्री]

वह पंजाबी ही हैं और इस तरह से पंजाबियों को कहीं रोज़गार मिले तो मुझे खुशी है। मुझे पूरी उम्मीद है कि इन एप्रेंटसिज़ की तादाद हम अगले दो सालों में 301 से बढ़ा कर 1600 कर देंगे और फिर उस से अगले दो सालों में 8640 कर देंगे जिन्हें हम वज़ीफे भी देंगे। यह तमाम खर्च सरकार कर रही है आखिरकार हम कोई नोट तो छापते नहीं हैं इसी बजट में से यह सारा खर्च पूरा करना होता है और न कोई हम ने यह खर्च सन लगा कर रक्म हासल कर के पूरा करना होता है। हम ने तो लोगों को मुशक्त करने के लिए प्रेरित करना है और फिर मुशक्त करने वालों को काम प्रोवाईड करना है और यस के लिए सब को एक जैसी अपरचुनिटीज़ देनी है और यही डेमोक्रेसी की जड़ है और यही इस का कार्डनियल फैक्टर है equal opportunity for all. अगर इकुअल आपरचुनिटीज़ गरीबों को, पिछड़ी हुई जातियों के लोगों को देंगे तो वह आगे कैसे बढ़ सकते हैं। (विघ्न) मैं अपनी बहन सरला देवी को बता देना चाहता हूं कि मुझे सारे पहाड़ी इलाके नज़र आते हैं मैं अर्ज़ करता हूं कि बम्बई में मुझे कई कांगड़े के लड़के भी मिले थे। उन्हों ने कहा कि उन को मालूम नहीं था कि एप्रेंटिस भरती होने के लिए अर्ज़ियां फलां तारीख तक देनी हैं इस लिए वे अपनी अर्ज़ियां नहीं दे सके। तो मैं ने उन से कहा कि वह मुझे अपनी अर्ज़ियां दे दें मैं मुतल्लिका अफसर को कह दूंगा कि वह बम्बई में ही आ कर उन की इंट्रवीयू ले ले और उन्हें एप्रूव कर ले। मेरे लिए सारे इलाके एक जैसे हैं। (विघ्न) मुझे अंबाला ज़िला से कोई दुश्मनी नहीं है उस के लिए भी करने के लिए मैं सदा तैयार रहता हूं। (श्री राम प्रकाश की तरफ से विघ्न) यह चीज़ मेरे दिल में है और वहां पर मैं ने एक पार्टी को गत्ते बनाने की फैक्टरी लगाने के लिए रीकमेण्ड कर दिया है अगर वह वहां फैक्टरी लगा दें तो बहुत अच्छा होगा।

**पंडित मोहन लाल दत्त :** ऊना तहसील में भी बगड़ घास बहुत होता है वहां भी क्या गत्ते की फैक्टरी सरकार लगाएगी ?

**मुख्य मन्त्री :** यह सरकार ने फैक्टरियां नहीं लगानी और न प्रताप सिंह ने लगानी हैं। सरकार तो मदद देती है और दूसरों को प्रेरणा देती है। जिस ने फैक्टरी लगानी होती है यह तो उस ने ही देखना होता है कि कहां पर क्या फैक्टरी लग सकती है और पंजाब सरकार उस की क्या क्या मदद कर सकती है। जो मदद वह कहेगा सरकार करेगी। सरकार इतना कर सकती है। आप तो ऊना की बात करते हैं मेरे ख्याल में कि गत्ते की तो बहुत ज़रूरत पड़नी है क्योंकि यहां हम पोल्टरी डिवेल्प कर रहे हैं और अण्डे डाल कर बाहर भेजने के लिए गत्ते के डिब्बों की बहुत ज़रूरत होगी। अण्डे भेजने के लिए तो गत्ते के डिब्बे ही सब से अच्छे रहेंगे लकड़ी के ठीक नहीं रह सकते क्योंकि वह महंगे होंगे और उन के मुकाबले गत्ते के डिब्बे सस्ते रहेंगे। टोकरियां सस्ती रह सकती हैं लेकिन उन में अण्डे टूट जाते हैं और 10 या 15 फीसदी तो टोकरियों में ज़रूर ही टूट जाते हैं। इस लिए गत्ते बनाने का काम तो बहुत फैलेगा। और कई कई गांव का सरकल बना कर गत्ते के डिब्बे बनाने के सेंटर खोलने पड़ेंगे।

**चौधरी देवी लाल :** अगर बच्चे निकल जाएं तो ?

**मुख्य मंत्री :** हमारे पास ऐसे मुर्गों की भी बरीड है जिन की गरदन बहुत लम्बी होती है और कद भी बहुत लम्बा होता है लेकिन वह किसी काम के नहीं होते । हम ने उन को भी जीवित रखना है (हंसी) फिर कुछ भाइयों ने लायज़न अफसर का भी जिक्र किया है कि उस ने कुछ काम नहीं किया। मैं अर्ज़ करता हूं कि उस ने बहुत काम किया है और यह कहना ग़ल्त है कि उस ने काम नहीं किया। मैं बताता हूं कि उस ने डिफेंस का बहुत सारा काम पंजाब को दिलाया है। मैं समझता हूं कि अगर वहां यह लायज़न अफसर न होता तो अब जितना काम पंजाब को डिफेन्स का मिल पाया है इतना कभी भी न मिलता। अब उसी की वजह से इतना काम मिला हुआ है कि दिन रात काम हो रहा है। जो काम डिफेंस का निकलता है वह लोगों को उस बारे में खबर देता है और वह लोगों को वह काम हासल करने के लिए गाइड करता रहता है और हर तरह से उन की मदद करता है। मैं बताता हूं कि जितने भी बड़े बड़े इंडस्ट्रियलिस्ट्स हैं उन्होंने दिल्ली में इस काम के लिए दरजनों आदमी रखे हुए हैं जो दिल्ली में उन के लिए यह चीज़ें देखते रहते हैं। यहां यही काम यह लायज़न अफसर कर रहा है। जो उन को कंटैक्ट करते हैं। पहली प्लैन, दूसरी प्लैन और तीसरी प्लैन के आने से पहले उन को पता था कि यह आ रही है और इन इन चीज़ों के लिए लाइसैंस मिलने वाले हैं। तो प्लैन तो बाद में मंजूर हो कर आई उन की अर्ज़ियां पहले आ चुकी थीं। अब पंजाब भी पीछे नहीं रहेगा और चौथी प्लैन आने से पहले हमारी अर्ज़ियां भी किसी से कम नहीं होंगी। (तालियां) हम ने पब्लिक सैक्टर में पंजाब में इण्डस्ट्री लगाई है मगर साथ ही साथ हम प्राईवेट इण्डस्ट्री को भी फ्रोग देते हैं। जहां 52 प्राईवेट फैक्ट्रियां प्राइवेट सैक्टर में हैं वहां पर 6–7 पब्लिक सैक्टर में हैं और इतनी ही और लगानी हैं। इन से तो सूबे की ताकत बढ़ती है । इस में कहा गया कि लोगों का हिस्सा रख दो। मगर यह तो हैं ही पब्लिक की। (विघ्न) नयू इंडिया के बारे में भी दास कमीशन फैसला करेगा और मेरा ख्याल है वह आप के मूंह पर लगेगा । (तालियां) अभी तो आप एक ही तरफ की बातें सुन रहे हैं मगर जब दूसरी तरफ की बातें सुनोगे तो मुझे विश्वास है कि आप की वैसी ही हालत होगी जैसी कि पट्टी में हुई है। (तालियां) मैं ज़्यादा सख्त शब्द नहीं कहूंगा । मैं बोलता कम हूं और काम ज़्यादा करता हूं। (तालियां) लड़ाई में शोर करने वाला जल्दी पिट जाता है। (विघ्न) कसर मेरी तरफ से है मगर 'दी लास्ट लाफ विल बी माइन'।

एक भाई ने कहा कि लोन नहीं वापस लिया गया। मेरे पास महकमे की तरफ से एक कागज़ आया था कि दो करोड़ रुपये के इण्डस्ट्रियल लोन वापस होने वाले हैं और 42 लाख रुपया इन्टरैस्ट का वापस लेने वाला है। लोन में से अब डेढ़ करोड़ के करीब रिकवर कर लिया है और 42 लाख इण्टरैस्ट में से 27 लाख रुपया वापस ले चुके हैं। तो कौन है जिस से हम रिकवर नहीं करते। पंजाब सरकार पैसा देने में बेहद फ्राख है मगर युटिलाइज़ेशन के बाद उस को रिकवर करने में उस से भी ज़्यादा

[मुख्य मंत्री]

बेताब है। अगर पैसा वापस न आए तो पैसा सरकुलेशन में न रहेगा और यह सोर्स ड्राई हो जायगा। और अगर कहीं कोई धोखे की सच्ची बात हमारे नोटिस में लाएं तो हम जरूर उस को देखेंगे। मेरे भाइयों राओ निहाल सिंह, मित्तल साहिब, श्रीमती चन्द्रावती और बनवारी लाल वगैरह भाइयों ने कहा कि महेन्द्रगढ़ में पिग आयरन का प्लांट लगाओ। मेरे दिल की पूछते हो तो हम ने इस इन्डस्ट्री को फ्रोग देना है और महेन्द्रगढ़ को फायदा पहुंचाना है। मगर इस बारे में पहले हमने कुछ बातों का फैसला करना है। हम ने एक कन्सलटैंट्स की फर्म को भारी फीस दी है कि वह हमें बताएं कि यह फैक्टरी कहां पर लगाई जाए। यह रिपोर्ट उन्हों ने अभी तक नहीं दी। वह रिपोर्ट बेस होगी। बाकी मेरा यह अन्दाजा है कि शायद यह चीज़ वहां पर जाए जहां पर ब्रौड गेज और छोटे लाइन का कम्बीनेशन होगा। मगर यह सारी चीज़ कन्सलटैंट्स के हाथ में है। फैक्टरी कहीं लगे महेन्द्रगढ़ में या उन के किनारे पर मेरा इरादा है कि जो ऐनसीलरी पार्ट्स वगैरह होंगे वह ज़्यादा से ज़्यादा महेन्द्रगढ़ में बनवाऊं और ज़्यादा से ज़्यादा उन को मदद पहुंचाउं नौकरियां दिला कर। (तालियां) एक और बात है जो मैं अभी कहना नहीं चाहता था मगर दिल में आ गई है तो कह देता हूं। परमात्मा की मदद से और आप भाइयों की मदद से शायद उस में से अच्छी चीज़ निकल आए। कभी महेन्द्रगढ़ के ज़िले में नमक मिला करता था, वहां पर कूएं थे मगर जब से पहाड़ी नमक मार्किट में आया है यह डिसयूज़ में आ गए। अब फिर इस चीज़ को देख रहे हैं। (विघ्न) हां, नारनौल में भी हैं। हम पानी का टैस्ट कर रहे हैं। अभी तक जो डिफरेंट साल्ट्स की उस मिक्सचर में पी० एच० वेल्यू है वह तवक्कोह के मुताबिक आ रही है। अगर कैमीकल अनैलिसिज़ ठीक निकला तो आप जानते हैं कि कैमीकल इंडस्ट्री बनती है पैटरोल और नमक पर। तो अगर कुदरत ने हमारा साथ दिया और भाइयों की मदद हुई और ज़रूरी किस्म का पानी ज़मीन के नीचे से निकल आया तो मेरा विश्वास है कि पंजाब में सब से बड़ी कैमीकल इंडस्ट्री महेन्द्रगढ़ में होगी जो इस ज़िले के बहुत से लोगों को ऐम्पलाए करेगी। (तालियां) मगर अभी इस बारे में जांच पड़ताल हो रही है।

कुछ भाइयों ने इंडस्ट्रियल एस्टेट्स बारे कहा है कि वहां पर किराया ज़्यादा है। मैं जानता हूं कि यह बात ठीक है और महसूस करता हूं कि नारनौल में जो ऐस्टेट बनी है उस का वह किराया कैसे दें जैसे कि किराए लुध्याने वाले देते हैं। मेरे पास कोई बात होती है तो मैं छुपाता नहीं मैं शायद यह किराया एक चौथाई कर दूं। मुझे तो लोगों को काम दिलाना है, उन को भगाना नहीं है। मगर दो बातें हैं। इन ऐस्टेट्स में आधा रुपया हिन्द सरकार का लगता है और आधा हमारा लगता है। इसी तरह अगर नुकसान हुआ तो वह आधा हिन्द सरकार का होगा और आधा हमारा होगा। इस लिये हिन्द सरकार की मर्ज़ी के बग़ैर किराया कम नहीं किया जा सकता। मगर मैं आप को यकीन दिलाता हूं कि जो इंडस्ट्रियल एस्टेट्स बैकवर्ड इलाके में हैं जहां पर लोग काम करने के लिए मुश्किल से बैठते हैं वहां पर हम किराया उस सतह पर ले आएंगें कि उन को नुकसान न हो, फायदा ही हो। (तालियां) आप की तरफ से जो

के जो गैजेटेड अफसरान हैं वे 300 रुपए से शुरू हो कर 800 रुपए माहवार तक जाते हैं। जिन का ग्रेड अढ़ाई सौ से शुरू होता है वह साढ़े सात सौ तक पहुंच जाते हैं। नीचे वाले सी० क्लास गवर्नमैंट सर्वेंटस जो हैं वे कुछ तो 250 से 350 रुपए तक जाते हैं और कुछ 150 से 300 रुपए माहवार तक जाते हैं। 116 रुपए जिन की तनखाह शुरू होती है वे लोग 250 रुपए तक पहुंचते हैं। मुझे निहायत ही अफसोस से कहना पड़ता है कि क्लर्क लोग जो कि हद से ज्यादा काम करते हैं उन की तनखाह 60 रुपए से शुरू हो कर बड़ी मुश्किल से 175 रुपए तक पहुंच पाती है। आप अंदाज़ा लगाएं कि जो क्लर्क चंडीगढ़ में रहता है उस ने मकान का किराया भी देना है, पानी का खर्च है और बिजली का बिल भी देना है तो वह इतने थोड़े रुपयों में इतनी महंगाई के ज़माने में किस तरह से गुज़ारा कर सकता है। अब आप क्लास फोर गवर्नमैंट सर्वेंट्स के बारे में भी सुनिए। उन की भी दो कैटेगरीज़ हैं। एक तो वह जो कि सैक्रेटेरियट में काम करते हैं। उन की तनखाह 35 से 40 रुपए माहवार तक है। दूसरे वे लोग जो बाहर सड़कों की सफाई करते हैं उन की तनखाह 30 से 35 रुपए माहवार तक है। चेयरमैन साहिबा, अब आप ही बताएं कि इतनी थोड़ी तनखाह लेने वाला किस तरह से अपने बाल-बच्चों का पेट पाल सकता है। मैं आप के द्वारा गवर्नमैंट से अपील करना चाहता हूं कि अगर वाकई गवर्नमैंट यह चाहती है कि हमारे में सोशलिज़्म कायम हो तो इन लोगों की, स्वीपर्ज़ की और सफाई मजदूरों की तनखाह कम से कम 125 रुपए मुकर्रर की जाए। सी० क्लास गवर्नमैंट मुलाज़िम जो हैं उन की तनखाह कम से कम 150 रुपए माहवार होनी चाहिये। सरकार पढ़ाई पर बहुत जोर दे रही है। आप खुद ही सोचें कि जो आदमी रोटी नहीं खा सकता वह अपने बच्चों को पढ़ा किस तरह से सकता है ?

इस से आगे मैं यह अर्ज़ करना चाहता हूं कि सरकार कहती है कि हरिजनों को बसाने के लिये आबादी देह में 5 बिसवें देती है परन्तु यह ज़मीन छोटे कर्मचारियों को नहीं दी जातीं कहते हैं हम उन को जमीनें देंगे। परन्तु जो हरिजन सरकारी मुलाज़िम हैं और 35 से 40 रुपए तनखाह लेते हैं उन के हकूक पर कुल्हाड़ा मारा जाता है। मैं इस सम्बन्ध में कई बार सरकारी अफसरान को मिला और उन से कहा गया कि इन छोटे मुलाजिमों को भी मकान बनाने के लिये ज़मीन दी जानी चाहिये। लेकिन वे जवाब देते हैं कि चूंकि यह लोग खेती का काम नहीं करते इस लिये इन को ज़मीन नहीं दी जा सकती। अगर वह चाहें तो यह खुद खरीद सकते हैं। अब आप ही बताएं कि दिन रात सफाई में लगे रहने वाला मज़दूर और 35 रुपए माहवार तनखाह लेने वाला मजदूर किस तरह से ज़मीन खरीद सकता है। उस को तो अपना पेट पालने के लाले पड़ रहे हैं। वे लोग सफाई करते हैं झाड़ू मारते हैं। मैं आप के द्वारा सरकार से अपील करूंगा कि इन की तरफ भी ध्यान देने की बहुत ज़रूरत है।

पिछले साल हमारी सरकार ने हरिजन कल्याण टैक्स लगाया था। इस सम्बन्ध में कई बार सवाल पूछे गए हैं कि इस को किस तरह से तकसीम किया जाएगा। इस में से सरकार कर्ज़ देती है लेकिन उन हरिजनों को जो कि दरस्तकार हैं। दस्तकारी करने वालों को उस फंड से कर्ज़ा दिया जाता है। कुछ हरिजन भाई जूती वगैरह बनाते हैं, कुछ लोग तानी वानी, कपड़ा लत्ता बुन लेते हैं लेकिन कुछ ऐसे हैं जो कि सफाई करते हैं झाड़ू मारते हैं। मैं सरकार से यह पूछना चाहता हूं कि जो आदमी किसी प्रकार की दस्तकारी नहीं जानता अगर उस को आप कर्ज़ा

[श्री रामधारी बाल्मीकि]

नहीं देंगे तो वह किस तरह अपना गुज़ारा कर सकता है। (विघ्न) जो भाई मोटे मोटे हैं, मेरे दोस्तों जैसे, उन को मिलता है दूसरों को नहीं मिलता। (विघ्न) वे बहुत गरीब लोग हैं उन की औरतें ज़मीदारों के घरों में सफाई वगैरह करती हैं और अगर कहीं से रोटी मिल जाए तो खा लेते हैं वरना उन लोगों को भूखों ही रहना पड़ता है। अब आप ही बताएं कि इस तरीके से किस तरह से सोशलिज़म लाया जा सकता है। अगर सच मुच सरकार सोशलिज़्म लाना चाहती है तो जिन हरिजनों को काम नहीं मिलता, जिन को पेट भर रोटी नहीं मिलती उन की तरफ भी ध्यान दे। मास्टर गुरबंता सिंह जी यह हिदायत कर दें कि अगर कोई हरिजन व्यापार आदि के लिये या किसी और काम के लिये लोन के लिये दरखास्त देता है तो उस को लोन दे दिया जाना चाहिये। उन को अपना काम चलाने के लिये सरकार को मदद भी देनी चाहिये। ठाकुर साहिब ने अभी अभी कहा था कि पोल्टरी फार्म के लिये और पिग्गरी फार्म के लिये रुपया दिया जाना चाहिये। मैं अर्ज़ करना चाहता हूं कि हमारे सरदार साहिब (लक्ष्मण सिंह गिल जैसे) फार्म ले जाते हैं (विघ्न)। ठाकुर साहिब और राम पाल जैसे ले लेते हैं लेकिन हम लोग महरूम रह जाते हैं। हम नहीं ले सकते। दरखास्त दे दें तो कहा जाता है कि छोड़ो जी तुम क्या करोगे।

**एक आवाज़** : सूअर के बच्चे पालने के लिये रुपया ले लो।

**श्री राम धारी बाल्मीकि** : अगर सूअर के बच्चे पालने के लिये रुपये मिल जाएं तो हम खुश होंगे। सोशलिज़म का थोड़ा सा हाल मैं रोहतक ज़िले के बारे में भी बताना चाहता हूं। रोहतक तहसील में तो शायद बिजली भी हो कहीं कहीं सड़कें भी होंगी लेकिन तहसील गोहाना में न तो किसी को बिजली दी गई है और न ही सड़कें बनाई गई हैं। अगर सोशलिज़्म लाना चाहते हैं तो तहसील गोहाना वालों की तरफ भी ध्यान दें। गोहाना में जगह जगह पर पानी भरा पड़ा है। लोग दरखास्तें भेजते हैं और शिकायतें करते हैं लेकिन आज तक सरकार ने वहां से पानी निकालने का कोई, प्रबन्ध नहीं किया। सरकार ने कुछ ध्यान नहीं दिया कि वहां से पानी निकाल कर उन लोगों को दोबारा फसल बोने के लिये सहूलियत दी जाए। वे लोग बहुत डर रहे हैं। यह भी नहीं पता कि अब क्या करेंगे और क्या नहीं करेंगे। आगे के लिये भी उम्मीद नहीं कि हमारे उस इलाके से पानी को निकाला जाएगा या नहीं।

बैठने से पहले मैं आप के ज़रिए गवर्नमैंट का ध्यान इस बात की तरफ भी दिलाना चाहता हूं कि जो क्लास थ्री और फोर के मुलाजमीन हैं उन की तन्खाहों को बढ़ाया जाए। क्लास थ्री की 150 रुपये चपड़ासियों और स्वीपर्ज़ की कम-अज़-कम तन्खाह 125 रुपए की जानी चाहिये और क्लास थ्री एम्पलाईज़ की कम-अज़-कम 150/175 रुपए माहवार तन्खाह होनी चाहिये। इन अल्फाज़ के साथ, चेयरमैन साहिबा, मैं आप का शुक्र गुज़ार हूं कि आप ने मुझे बोलने के लिये वक्त दिया।

*(At this stage the Chairman called upon Comrade Gurbakhsh Singh Dhaliwal to speak)*

**ਚੌਧਰੀ ਸੁੰਦਰ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਮੈਡਮ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਹਰੀਜਨਾਂ ਦਾ ਮਸਲਾ ਹੈ। ਸਾਡੇ ਵੱਲ ਵੀ ਖਿਆਲ ਰਖੋ।

**ਚੇਅਰਮੈਨ** : ਚੌਧਰੀ ਸਾਹਿਬ, ਤੁਹਾਡਾ ਅਜ ਗਲਾ ਵੀ ਖਰਾਬ ਹੈ, ਕਿਉਂ ਤਕਲੀਫ ਕਰਦੇ ਹੋ ? ਰੈਸਟ ਕਰੋ। ਵੈਸੇ ਮੈਂ ਇਕ ਹੋਰ ਮੈਂਬਰ ਸਾਹਿਬ ਨੂੰ ਕਾਲ ਅਪਾਨ ਕਰ ਲਿਆ ਹੈ।

ਉਨ੍ਹਾਂ ਨੂੰ ਬੋਲ ਲੈਣ ਦਿਉ। (Chaudhri Sahib, you have bad throat, why do you take the trouble of speaking ? It would be better if you take rest. However, I have called upon another hon. Member to speak. So, kindly let him speak first.)

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ** (ਨਿਹਾਲਸਿੰਘਵਾਲਾ): ਚੇਅਰਮੈਨ ਸਾਹਿਬਾ, ਜਿਹੜਾ ਮੱਤਾ ਪਿਛਲੇ ਦਿਨੀ ਸ੍ਰੀ ਯਸ਼ ਜੀ ਨੇ ਸੋਸ਼ਲਿਜ਼ਮ ਬਾਰੇ ਇਸ ਹਾਊਸ ਵਿਚ ਪੇਸ਼ ਕੀਤਾ ਸੀ ਅਜ ਫੇਰ ਉਸ ਉਪਰ ਚਰਚਾ ਚਲ ਰਹੀ ਹੈ। ਅਸੀਂ ਇਸ ਮਤੇ ਦੀ ਪ੍ਰੋੜ੍ਹਤਾ ਕਰਦੇ ਹਾਂ। ਅਸੀਂ ਵੇਖਦੇ ਹਾਂ ਕਿ ਅਜ ਦੁਨੀਆਂ ਵਿਚ ਸੋਸ਼ਲਿਜ਼ਮ ਦੀ ਲੜਾਈ ਲਈ ਕਿਨੀਆਂ ਔਕੜਾਂ ਦੇ ਨਾਲ ਘੋਲ ਕੀਤਾ ਜਾ ਰਿਹਾ ਹੈ। ਪਿਛਲੇ ਕੁਝ ਸਮੇਂ ਤੋਂ ਦੁਨੀਆਂ ਦੇ ਮੈਦਾਨ ਵਿਚ ਸੋਸ਼ਲਿਸਟ ਤਾਕਤਾਂ ਦਾ ਪਲੜਾ ਭਾਰੀ ਹੁੰਦਾ ਜਾ ਰਿਹਾ ਹੈ। ਸ਼ੁਕਰ ਹੈ ਕਿ ਇਨ੍ਹਾਂ ਦੀ ਪਾਰਟੀ ਨੇ ਵੀ ਉਸੇ ਪਲੜੇ ਵਲ ਝੁਕਣ ਲਈ ਇਸ ਹਾਊਸ ਵਿਚ ਪ੍ਰਸਤਾਵ ਲਿਆਉਣ ਦਾ ਯਤਨ ਕੀਤਾ ਹੈ। ਜਦੋਂ ਸ੍ਰੀ ਯਸ਼ ਜੀ ਨੇ ਇਸ ਪ੍ਰਸਤਾਵ ਰਾਹੀਂ ਇਸ ਹਾਊਸ ਵਿਚ 20 ਫਰਵਰੀ ਨੂੰ ਸੋਸਲਿਜ਼ਮ ਦਾ ਜ਼ਿਕਰ ਕੀਤਾ ਸੀ ਉਸ ਵੇਲੇ ਅਜੇ ਨਵੇਂ ਸਾਲ ਦਾ ਬਜਟ ਪੇਸ਼ ਨਹੀਂ ਸੀ ਹੋਇਆ ਤੇ ਕੁਝ ਦੋਸਤਾਂ ਨੂੰ ਇਹ ਭੁਲੇਖਾ ਸੀ ਕਿ ਪੰਜਾਬ ਦੇ ਆਉਣ ਵਾਲੇ ਬਜਟ ਵਿਚ ਸ਼ਾਇਦ ਪੰਜਾਬ ਸਰਕਾਰ ਸੋਸ਼ਲਿਜ਼ਮ ਦੇ ਇਸ ਨਾਅਰੇ ਨੂੰ ਅਮਲ ਵਿਚ ਲਿਆਉਣ ਲਈ ਕੋਈ ਕਦਮ ਪੁਟੇਗੀ। ਪਰ ਸਾਨੂੰ ਬੜੀ ਨਿਰਾਸ਼ਾ ਹੋਈ ਹੈ ਕਿ ਉਸ ਮਤੇ ਉਤੇ ਜਿਹੜਾ ਕਿ ਕਾਂਗਰਸ ਨੇ ਪਾਸ ਕੀਤਾ, ਜਿਸ ਦੀ ਚਰਚਾ ਭੁਵਨੇਸ਼ਵਰ ਵਿਚ ਹੋਈ, ਜਿਸ ਦੀ ਹੋਰ ਵੀ ਬਹੁਤ ਸਾਰੇ ਖੱਬੇ ਖਿਆਲ ਦੇ ਲੋਕਾਂ ਨੇ ਪ੍ਰੋੜ੍ਹਤਾ ਕੀਤੀ, ਅਤੇ ਜਿਸ ਦਾ ਪਿਛਲੇ ਦਿਨਾਂ ਵਿਚ ਬੜੀ ਤੇਜ਼ੀ ਨਾਲ ਪਰਚਾਰ ਆਰੰਭਿਆ, ਉਸ ਨੂੰ ਪੰਜਾਬ ਸਰਕਾਰ ਨੇ ਅਮਲ ਵਿਚ ਲਾਗੂ ਕਰਨ ਵਿਚ ਭੋਰਾ ਵੀ ਧਿਆਨ ਨਹੀਂ ਦਿੱਤਾ। ਜਿਹੜਾ ਬਜਟ ਵਿੱਤ ਮੰਤਰੀ ਨੇ ਇਥੇ ਪੇਸ਼ ਕੀਤਾ ਹੈ ਅਸੀਂ ਵੇਖਦੇ ਹਾਂ ਕਿ ਭੁਵਨੇਸ਼ਵਰ ਵਿਖੇ ਜਿਸ ਸੋਸ਼ਲਿਜ਼ਮ ਦਾ ਨਾਅਰਾ ਦਿੱਤਾ ਗਿਆ ਸੀ ਉਸ ਦੀ ਜ਼ਰਾ ਜਿਹੀ ਝਲਕ ਵੀ ਇਸ ਵਿਚ ਨਹੀਂ ਵਖਾਈ ਦਿੰਦੀ। ਸੋਸ਼-ਲਿਜ਼ਮ ਤੋਂ ਮੁਰਾਦ ਸ਼ਾਇਦ ਯਸ਼ ਜੀ ਅਤੇ ਇਨ੍ਹਾਂ ਦੀ ਪਾਰਟੀ ਦੇ ਕਥਨ ਅਨੁਕੂਲ ਮੁਰਗੀਆਂ ਪਾਲਣਾ, ਸੂਰ ਪਾਲਣਾ ਅਤੇ ਇਸ ਤਰ੍ਹਾਂ ਦੀਆਂ ਹੋਰ ਸੰਸਥਾਵਾਂ ਉਸਾਰਨਾ ਹੋਵੇ। ਸ਼ਾਇਦ ਇਨ੍ਹਾਂ ਦੀ ਪਾਰਟੀ ਦੇ ਅਨੁਸਾਰ ਤਾਂ ਇਹੋ ਕੁਝ ਕਰਨ ਨਾਲ ਸੋਸ਼ਲਿਜ਼ਮ ਆ ਜਾਵੇ ਪਰ ਸੋਸਲਿਜ਼ਮ ਅਸਲੀ ਮਾਅਨਿਆਂ ਵਿਚ ਉਥੇ ਉਸਾਰਿਆ ਜਾ ਸਕਦਾ ਹੈ ਜਿਥੇ ਸਮਾਜ ਵਿਚ ਮੌਜੂਦ ਨਾਬਰਾਬਰੀ ਦੀ ਵੰਡ ਨੂੰ ਖਤਮ ਕੀਤਾ ਜਾਵੇ, ਪੈਦਾਵਾਰ ਦੇ ਸਾਧਨ ਸਾਂਝੇ ਹੋਣ ਪੈਦਾਵਾਰ ਦੀ ਵੰਡ ਵਿਚ ਬਰਾਬਰਤਾ ਹੋਵੇ ਇਸ ਤਰ੍ਹਾਂ ਪੈਦਾਵਾਰ ਦੇ ਮੁਨਾਫੇ ਦੀ ਜਿਹੜੀ ਵੰਡ ਹੈ, ਅਤੇ ਉਸ ਦਾ ਜਿਹੜਾ ਫਾਇਦਾ ਹੈ ਉਹ ਆਮ ਲੋਕਾਂ ਨੂੰ ਪੁਜੇ, ਉਹ ਲੋਕਾਂ ਦੀ ਪ੍ਰਤਨਿਧ ਸਰਕਾਰ ਦੇ ਹੱਥ ਵਿਚ ਆਵੇ। ਜਦ ਤਕ ਇਹ ਗਲਾਂ ਪੂਰੀਆਂ ਨਹੀ ਹੁੰਦੀਆਂ ਤਦ ਤਕ ਸੋਸ਼ਲਿਜ਼ਮ ਦੀ ਉਸਾਰੀ ਨਹੀਂ ਹੋ ਸਕਦੀ। ਇਸ ਚੌਖਟੇ ਵਿਚੋ ਜੇ ਅਸੀਂ ਵੇਖੀਏ ਕਿ ਪੰਜਾਬ ਦੀ ਕੀ ਹਾਲਤ ਹੈ ਤਾਂ ਕਿਹਾ ਜਾ ਸਕਦਾ ਹੈ ਕਿ ਇਸ ਸਾਲ ਦੀ ਜਿਹੜੀ ਰਫਤਾਰ ਰਹੀ ਹੈ ਜੇ ਇਹੋ ਰਫਤਾਰ ਅਗੇ ਵੀ ਇਸੇ ਤਰ੍ਹਾਂ ਨਾਲ ਰਹੀ ਤਾਂ ਆਉਣ ਵਾਲੇ ਕਈ ਸਾਲਾਂ ਤਕ ਪੰਜਾਬ ਦੀ ਸਰਕਾਰ ਸੋਸ਼ਲਿਜ਼ਮ ਦੀ ਉਸਾਰੀ ਵਲ ਨਹੀਂ ਚਲ ਸਕਦੀ—ਸੈਂਟਰ ਦੀ ਸਰਕਾਰ ਤਾਂ ਇਕ ਬੰਨੇ ਰਹੀ। ਲੋਕ ਇਸ ਭਰਮ ਭੁਲੇਖੇ ਵਿਚ ਸਨ ਕਿ ਭੁਵਨੇਸ਼ਵਰ ਵਿਚ ਮਤਾ ਪਾਸ ਕਰਨ ਤੋਂ ਬਾਅਦ ਸ਼ਾਇਦ ਕੇਂਦਰ ਦੀ ਸਰਕਾਰ ਵੀ ਇਸ ਰਾਹ ਤੇ ਉਸਾਰੀ ਕਰੇਗੀ। ਪਰ ਜਦੋਂ ਅਸੀਂ ਕੇਂਦਰ ਦੇ ਬਜਟ ਉਤੇ ਵੀ ਨਿਗਾਹ ਮਾਰਦੇ ਹਾਂ ਤਾਂ ਪਤਾ

[ਕਾਮਰੇਡ ਗੁਰਬਖਸ਼ ਸਿਘ ਧਾਲੀਵਾਲ]

ਲਗਦਾ ਹੈ ਕਿ ਉਸ ਵਿਚ ਵੀ ਸਾਡੇ ਕੇਂਦਰ ਦੇ ਵਿੱਤ ਮੰਤਰੀ ਸ਼੍ਰੀ ਟੀ. ਟੀ. ਕੇ ਨੇ ਪੈਦਾਵਾਰ ਦੇ ਸਾਧਨਾਂ ਨੂੰ ਵਸੀਲਿਆਂ ਨੂੰ, ਆਮ ਲੋਕਾਂ ਤਕ ਪਹੁੰਚਾਉਣ ਦੀ ਥਾਂ ਮਗੋਂ ਇਸ ਸਮੇਂ ਜਿਹੜੇ ਵਡੇ ਵਡੇ ਅਜਾਰਾਦਾਰ ਹਨ, ਜਿਹੜੇ ਵੱਡੇ ਵੱਡੇ ਬਦੇਸ਼ੀ ਵਪਾਰੀ ਹਨ, ਵਡੇ ਵਡੇ ਜ਼ਿਮੀਦਾਰ ਹਨ ਉਨ੍ਹਾਂ ਨੂੰ ਖੁਲ੍ਹ ਦਿਤੀ ਹੈ ਕਿ ਉਹ ਪੁਰਾਣੀ ਅਜਾਰਾਦਾਰੀ ਨੂੰ ਕਾਇਮ ਰਖਣ ਅਤੇ ਆਮ ਜਨਤਾ ਨੂੰ ਲੁਟਣ। ਇਹ ਜਿਹੜੀ ਸੋਸ਼ਲਿਜ਼ਮ ਦੇ ਨਾਅਰੇ ਹੇਠ ਇਸ ਪਾਸੇ ਸਾਧਨਾਂ ਦੀ ਪੋਲਰਾਈਜ਼ੇਸ਼ਨ ਹੋ ਰਹੀ ਹੈ, ਦੌਲਤ ਇਕੱਠੀ ਹੋ ਰਹੀ ਹੈ, ਹਰ ਕਿਤੇ ਵਿਚ ਅਜਾਰਾਦਾਰੀ ਵਧ ਰਹੀ ਹੈ ਇਸ ਨਾਲ ਸਮਾਜ ਵਿਚ ਜਿਹੜੀ ਪਹਿਲਾਂ ਹੀ ਇਕ ਬਹੁਤ ਵਡੀ ਆਮਦਨ ਦੀ ਵਿਥ ਹੈ ਉਹ ਹੋਰ ਵੀ ਵਧ ਰਹੀ ਹੈ। ਸਾਨੂੰ ਖੁਸ਼ੀ ਹੁੰਦੀ ਜੇ ਇਸ ਬਜਟ ਵਿਚ ਅਜਿਹੀਆਂ ਮੱਦਾ ਲਿਆਈਆਂ ਜਾਂਦੀਆਂ ਜਿਸ ਰਾਹੀਂ ਵਡੇ ਅਤੇ ਛੋਟੇ ਵਿਚ ਬਹੁਤ ਚਿਰ ਤੋਂ ਆਮਦਨ ਦਾ ਜਿਹੜਾ ਪਾੜਾ ਚਲਦਾ ਆ ਰਿਹਾ ਹੈ ਉਸ ਨੂੰ ਘਟਾਇਆ ਜਾਂਦਾ। ਪਰ ਇਸ ਬਜਟ ਨਾਲ ਉਸ ਪਾੜੇ ਨੂੰ ਹੋਰ ਵਧਾਇਆ ਗਿਆ ਹੈ। ਗਰੀਬ ਅਤਿ ਗਰੀਬ ਹੁੰਦਾ ਜਾ ਰਿਹਾ ਹੈ ਔਰ ਅਮੀਰ ਹੋਰ ਅਮੀਰ ਹੁੰਦਾ ਜਾ ਰਿਹਾ ਹੈ। ਇਸ ਪਾੜੇ ਨੂੰ ਮਿਟਾਉਣ ਲਈ ਸਮੇਂ ਦੀ ਸਰਕਾਰ ਨੇ ਕੋਈ ਧਿਆਨ ਨਹੀਂ ਦਿਤਾ। ਜੇ ਸਰਕਾਰੀ ਕਰਮਚਾਰੀਆਂ ਦੇ ਤਨਖਾਹਾਂ ਦੇ ਪਾੜੇ ਨੂੰ ਘਟਾਇਆ ਜਾਂਦਾ, ਜੇ ਚਪੜਾਸੀ, ਸਵੀਪਰ ਅਤੇ ਚੌਥੇ ਦਰਜੇ ਦੇ ਮੁਲਾਜ਼ਮਾਂ ਦੀ ਤਨਖਾਹ ਨੂੰ ਵਧਾਇਆ ਹੁੰਦਾ, ਘਟ ਤਨਖਾਹਾਂ ਲੈਣ ਵਾਲੇ ਕਰਮਚਾਰੀਆਂ ਦੀਆਂ ਤਨਖਾਹਾਂ ਨੂੰ ਵਧਾਇਆ ਹੁੰਦਾ, ਫਸਟ ਕਲਾਸ ਔਰ ਸੈਕੰਡ ਕਲਾਸ ਅਫਸਰਾਂ ਦੀਆਂ ਤਨਖਾਹਾਂ ਨੂੰ ਕੁਛ ਹੇਠਾਂ ਲਿਆਂਦਾ ਹੁੰਦਾ ਤਦ ਤਾਂ ਅਸੀਂ ਸਮਝਦੇ ਕਿ ਬੜੀ ਸੰਜੀਦਗੀ ਨਾਲ ਪੰਜਾਬ ਦੀ ਸਰਕਾਰ ਪੰਜਾਬ ਵਿਚ ਸੋਸ਼ਲਿਜ਼ਮ ਲਿਆਉਣ ਦੇ ਯਤਨ ਕਰ ਰਹੀ ਹੈ। ਉਸ ਹਾਲਤ ਵਿਚ ਅਸੀਂ ਇਸ ਦਾ ਪੂਰਾ ਸਵਾਗਤ ਕਰਦੇ ਔਰ ਕਰਾਂਗੇ ਸਵਾਗਤ ਜੇ ਇਸ ਪਾਸੇ ਵਲ ਕਾਂਗਰਸੀ ਚਲਣਗੇ ਔਰ ਪੰਜਾਬ ਵਿਚ ਜ਼ਮੀਨੀ ਸੁਧਾਰ ਕਰਨ ਵਾਸਤੇ ਕੋਈ ਠੋਸ ਕਦਮ ਉਠਾਉਣਗੇ। ਚੇਅਰਮੈਨ ਸਾਹਿਬਾ, ਅਸੀਂ ਵੇਖਦੇ ਹਾਂ ਕਿ ਪਿਛਲੇ ਸਮੇ ਵਿਚ ਪੰਜਾਬ ਅਤੇ ਪੈਪਸੂ ਵਿਚ ਜ਼ਰੱਈ ਸੁਧਾਰ ਦੇ ਕਾਨੂੰਨ ਪਾਸ ਕੀਤੇ ਗਏ ਸਨ। ਉਨ੍ਹਾਂ ਦੇ ਵਿਚ ਕੁਝ ਚੰਗੀਆਂ ਗਲਾਂ ਵੀ ਸਨ। ਪੈਪਸੂ ਵਿਚ ਜਾਇਦਾਦ ਦੀ ਹਦਬੰਦੀ ਬਾਰੇ 30 ਏਕੜ ਦਾ ਕਨੂੰਨ ਬਣਿਆ ਹੋਇਆ ਸੀ। ਪੰਜਾਬ ਦੀ ਸਰਕਾਰ ਨੇ ਉਸ ਵਿਚ ਮੋਰੀਆਂ ਰਖਕੇ ਅਮਲ ਵਿਚ ਨਹੀਂ ਆਣ ਦਿੱਤਾ। ਮੈਨੂੰ ਯਾਦ ਹੈ ਕਿ ਸਨ 1953-54 ਵਿਚ ਪੰਜਾਬ ਅਸੈਂਬਲੀ ਵਿਚ ਕਿਸੇ ਮੈਂਬਰ ਨੇ ਇਕ ਸਵਾਲ ਕੀਤਾ ਸੀ ਕਿ 30 ਸਟੈਂਡਰਡ ਏਕੜ ਤੋਂ ਵਧ ਦੇ ਕਿਤਨੇ ਜ਼ਿਮੀਂਦਾਰ ਹਨ ਤਾਂ ਜਵਾਬ ਵਿਚ ਦਸਿਆ ਗਿਆ ਸੀ ਕਿ ਉਨ੍ਹਾਂ ਦੀ ਤਾਦਾਦ ਉਸ ਸਮੇ 1,30,00 ਦੇ ਕਰੀਬ ਹੈ। ਇਹ ਆਂਕੜੇ ਉਸ ਸਮੇਂ ਦਿਤੇ ਗਏ। ਉਸ ਤੋਂ ਪੰਜ ਸਤ ਸਾਲ ਬਾਅਦ ਇਸੇ ਸਦਨ ਵਿਚ ਇਕ ਹੋਰ ਮੈਂਬਰ ਨੇ ਇਹੋ ਸਵਾਲ ਪੁਛਿਆ ਜਿਸ ਦੇ ਜਵਾਬ ਵਿਚ ਦਸਿਆ ਗਿਆ ਕਿ ਉਹ ਤਾਦਾਦ 30 ਜਾਂ 35 ਹਜ਼ਾਰ ਦੇ ਕਰੀਬ ਹੈ। ਬਜਾਏ ਇਸ ਦੇ ਕਿ ਜਿਹੜੀ ਸਰਪਲਸ ਜ਼ਮੀਨ ਉਨ੍ਹਾਂ ਕੋਲ ਵਧਦੀ ਹੈ ਉਹ ਲੈ ਕੇ ਮੁਜ਼ਾਰਿਆਂ ਨੂੰ ਦਿਤੀ ਜਾਂਦੀ ਇਹ ਸਰਕਾਰ 'Land to the tiller" ਦੇ ਨਾਅਰੇ ਵਲ ਵਧਦੀ, ਜਿਸ ਨਾਲ ਸੋਸ਼ਲਿਜ਼ਮ ਦੀ ਉਸਾਰੀ ਨਜ਼ਰ ਆਉਂਦੀ ਬਗੋ ਇਸ ਨੇ 30 ਸਟੈਂਡਰਡ ਏਕੜ ਦੇ ਮਾਲਕਾਂ ਦੀ ਗਿਣਤੀ ਘਟ ਕਰਨ ਵਿਚ ਮਦਦ ਕੀਤੀ ਅਤੇ ਜ਼ਮੀਨ ਜਗੀਰਦਾਰ ਨੂੰ ਖੁਰਦ ਬੁਰਦ ਕਰਨ ਵਿਚ ਮਦਦ ਕੀਤੀ। ਅਸੀਂ ਵੇਖਦੇ ਹਾਂ ਕਿ ਉਸ ਕਾਨੂੰਨ ਵਿਚ ਚੋਰ ਮੋਰੀਆਂ ਰਖੀਆਂ ਗਈਆਂ ਸਨ ਉਨ੍ਹਾਂ ਦੀ ਮਦਦ ਨਾਲ ਕੋਆਪਰੇਟਿਵ ਫਾਰਮਾਂ ਦੇ ਨਾਂ ਹੇਠ, ਬਾਗਾਂ ਦੇ ਨਾਂ ਹੇਠ, ਅਤੇ ਇਸੇ ਤਰ੍ਹਾਂ ਗੁਡ ਫਾਰਮਿੰਗ ਪਲਾਟਾਂ ਆਦਿ ਵਗੈਰਾ ਦੇ ਨਾਵਾਂ ਹੇਠ ਵਡੇ ਵਡੇ ਜ਼ਿਮੀਂਦਾਰਾਂ ਨੇ ਉਸ ਜ਼ਮੀਨ ਨੂੰ ਖੁਰਦ ਬੁਰਦ ਕਰ ਦਿੱਤਾ ਜਿਹੜੀ ਕਿ ਸਰਪਲਸ

ਵਿਚ ਆ ਜਾਣੀ ਸੀ। ਖੁਦ ਇਸ ਹਾਊਸ ਦੇ ਮੈਂਬਰ ਹਨ ਜਿਨ੍ਹਾਂ ਕੋਲ ਹਜ਼ਾਰਾਂ ਏਕੜ ਜ਼ਮੀਨ ਸੀ ਜਿਵੇਂ ਕਿ ਗੁਰੂ ਹਰ ਸਹਾਏ ਦੇ ਗੁਰੂ ਜਸਵੰਤ ਸਿੰਘ ਅਤੇ ਨਾਗਾਂ ਸਹਾਏ ਦੇ ਹਰਚਰਨ ਸਿਘ ਬਰਾੜ ਆਦਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਹੋਰ ਵੀ ਕਈ ਅਜਿਹੇ ਵਡੇ ਵਡੇ ਜ਼ਿਮੀਂਦਾਰ ਹਨ ਜਿਨ੍ਹਾਂ ਨੇ ਜ਼ਮੀਨ ਨੂੰ ਇਸੇ ਤਰ੍ਹਾਂ ਖੁਰਦ ਬੁਰਦ ਕੀਤਾ ਹੈ। (ਵਿਘਨ)। ਇਸ ਤਰ੍ਹਾਂ ਨਾਲ, ਚੇਅਰਮੈਨ ਸਾਹਿਬਾ, ਸੋਸ਼ਲਿਜ਼ਮ ਦੀ ਉਸਾਰੀ ਨਹੀਂ ਹੋ ਸਕਦੀ। ਜਿਤਨੀ ਦੇਰ ਜ਼ਰਈ ਸੁਧਾਰ ਕਰਕੇ ਇਸ ਸਾਰੇ ਸਿਲਸਿਲੇ ਵਿਚ ਪਰੀਵਰਤਨ ਨਹੀਂ ਕਰਦੇ ਸੋਸ਼ਲਿਜ਼ਮ ਨਹੀਂ ਆ ਸਕਦਾ। ਸੋਸ਼ਲਿਜ਼ਮ ਤਾਂ ਹੀ ਉਸਰ ਸਕਦਾ ਹੈ ਜੇ ਜ਼ਮੀਨ ਦੀ ਉਪਜ ਵਧੇ, ਕੱਚਾ ਮਾਲ ਸਿੱਧਾ ਮਿਲਾਂ ਵਿਚ ਜਾਵੇ, ਜਿਹੜੇ ਮਜ਼ਦੂਰ ਕਾਰਖਾਨਿਆਂ ਵਿਚ ਕੰਮ ਕਰਦੇ ਹਨ ਉਹ ਮਿਲ ਦੇ ਨਫੇ ਦੇ ਭਾਈਵਾਲ ਹੋਣ। ਕਾਰਖਾਨੇ ਚਲਾਉਣ ਵਿਚ ਉਨ੍ਹਾਂ ਦੀ ਸਾਂਝ ਹੋਵੇ। ਅਸੀਂ ਵੇਖਦੇ ਹਾਂ ਕਿ ਇਸ ਪਾਸੇ ਵਲ ਵੀ ਇਸ ਸਾਲ ਦੇ ਬਜਟ ਵਿਚ ਕੋਈ ਝਲਕਾਰਾ ਨਾ ਹੀਂ ਪੰਜਾਬ ਅਤੇ ਨਾ ਹੀ ਸੈਂਟਰ ਦੀ ਸਰਕਾਰ ਨੇ ਵਖਾਇਆ ਹੈ। ਇਸ ਤਰ੍ਹਾਂ ਦੀ ਕੋਈ ਰੋਸ਼ਨੀ ਇਨਾਂ ਬਜਟਾਂ ਵਿਚ ਨਹੀਂ ਮਿਲਦੀ ਜਿਸ ਤੇ ਅਸੀਂ ਕਹਿ ਸਕੀਏ ਕਿ ਕਾਂਗਰਸ ਦੀ ਸਰਕਾਰ ਨੇ ਭੁਵਨੇਸ਼ਵਰ ਦੇ ਉਸ ਮਤੇ ਦੇ ਭਾਵ ਨੂੰ, ਸੋਸ਼ਲਿਜ਼ਮ ਅਤੇ ਡੈਮੋਕਰੇਸੀ ਦੇ ਮਤੇ ਨੂੰ ਅਮਲ ਵਿਚ ਲਿਆਉਣ ਦਾ ਸੰਜੀਦਗੀ ਨਾਲ ਯਤਨ ਕੀਤਾ ਹੈ।

ਚੇਅਰਮੈਨ ਸਾਹਿਬਾ, ਅਸੀਂ ਦੇਖਦੇ ਹਾਂ ਕਿ ਦਸੰਬਰ ਦੇ ਮਹੀਨੇ 28 ਜਾਂ 29 ਤਰੀਖ ਨੂੰ ਕਾਂਗਰਸ ਦੀ ਲੈਜਿਸਲੇਚਰ ਪਾਰਟੀ ਨੇ ਇਕ ਮਤਾ ਪਾਸ ਕੀਤਾ ਸੀ। ਉਸ ਵੇਲੇ ਹਾਲੇ ਭੁਵਨੇਸ਼ਵਰ ਦਾ ਸੈਸ਼ਨ ਨਹੀਂ ਹੋਇਆ ਸੀ ਇਹ ਉਸ ਵੇਲੇ ਦੀ ਗੱਲ ਹੈ। ਉਸ ਮਤੇ ਵਿਚ ਇਨ੍ਹਾਂ ਨੇ ਸਰਕਾਰ ਪਾਸੋਂ ਇਹ ਮੰਗ ਕੀਤੀ ਸੀ ਕਿ ਜ਼ਮੀਨ ਦੇ ਉਤੋਂ ਲੈਂਡ ਰੈਵੇਨਿਊ ਸਰਕਾਰ ਖਤਮ ਕਰ ਦੇਵੇ। ਅਸੀਂ ਦੇਖਦੇ ਹਾਂ ਕਿ ਇਸ ਬਜਟ ਵਿਚ ਇਨ੍ਹਾਂ ਦੇ ਆਪਣੇ ਪਾਸ ਕੀਤੇ ਮਤੇ ਦਾ ਕੋਈ ਝਲਕਾਰਾ ਨਹੀਂ ਮਿਲਦਾ। ਅਸੀਂ ਸਮਝਦੇ ਹਾਂ ਕਿ ਪੰਜਾਬ ਵਿਚ ਪਿਛਲੇ ਕਈ ਸਾਲਾਂ ਤੋਂ ਖੇਤੀ ਬਾੜੀ ਕਰਨ ਵਾਲੇ ਕਿਸਾਨਾਂ ਦੀ ਹਾਲਤ ਬਹੁਤ ਪਤਲੀ ਹੁੰਦੀ ਜਾ ਰਹੀ ਹੈ। ਇਸ ਚੀਜ਼ ਬਾਰੇ ਇਨ੍ਹਾਂ ਦੀ ਆਪਣੀ ਬਣਾਈ ਬੋਰਡ ਆਫ ਇਕਨਾਮਕ ਇਨਕੁਆਇਰੀ (Board of Economic Enquiry) ਦੀ ਰੀਪੋਰਟ ਤੋਂ ਪਤਾ ਚਲਦਾ ਹੈ ਕਿ ਕਿਸਾਨ ਨੂੰ ਕਣਕ ਦੀ ਉਪਜ ਦਾ ਖਰਚ 15.37 ਰੁਪਏ ਫੀ ਮਣ ਪੈਂਦਾ ਹੈ ਪਰ ਇਹ ਉਹੋ ਕਣਕ 13 ਜਾਂ 14 ਰੁਪਏ ਮਣ ਵੇਚਦਾ ਹੈ। ਇਸ ਤਰ੍ਹਾਂ ਇਸ ਨੂੰ ਘਾਟਾ ਪੈ ਰਿਹਾ ਹੈ। ਇਸ ਤੋਂ ਸਾਫ ਜ਼ਾਹਿਰ ਹੈ ਕਿ ਇਸ ਵੇਲੇ ਖੇਤੀ ਬਾੜੀ ਦਾ ਵਪਾਰ ਘਾਟੇ ਵਲ ਤੁਰਿਆ ਜਾ ਰਿਹਾ ਹੈ। ਸੋਸ਼ਲਿਜ਼ਮ ਦਾ ਨਾਅਰਾ ਲਾਣ ਵਾਲਿਆਂ ਨੇ ਸਾਰੀ ਜ਼ਮੀਨ ਦਾ ਮਾਮਲਾ ਕੀ ਮਾਫ ਕਰਨਾ ਸੀ ਇਹ ਅਨ ਇਕਨਾਮਿਕ ਹੋਲਡਿੰਗਜ਼ ਤੋਂ ਮਾਮਲਾ ਮਾਫ ਨਹੀਂ ਕਰ ਸਕੇ। ਇਹ ਗੱਲ ਇਹ ਆਪ ਮੰਨਦੇ ਨੇ ਕਿ ਛੋਟੀਆਂ ਛੋਟੀਆਂ ਹੋਲਡਿੰਗਜ਼ ਅਨਇਕਨਾਮਿਕ ਹਨ। ਇਨ੍ਹਾਂ ਇਸ ਬਜਟ ਵਿਚ ਉਨ੍ਹਾਂ ਅਨਇਕਨਾਮਿਕ ਹੋਲਡਿੰਗਜ਼ ਨੂੰ ਵੀ ਮਾਮਲੇ ਦੀ ਛੋਟ ਨਹੀਂ ਦਿੱਤੀ। ਜੇਕਰ ਇਹ ਪੰਜ ਏਕੜ ਤਕ ਮਾਲੀਏ ਦੀ ਛੋਟ ਦੇ ਦਿੰਦੇ ਜਿਸ ਤਰ੍ਹਾਂ ਕਿ ਇਨ੍ਹਾਂ ਦੀ ਆਪਣੀ ਪਾਰਟੀ ਨੇ ਇਸ ਬਾਰੇ ਮਤਾ ਪਾਸ ਕੀਤਾ ਸੀ ਤਾਂ ਅਸੀਂ ਇਨ੍ਹਾਂ ਨੂੰ ਇਸ ਤਰ੍ਹਾਂ ਕਰਨ ਲਈ ਵਧਾਈ ਦਿੰਦੇ।

ਇਕ ਮਤਾ ਇਨ੍ਹਾਂ ਨੇ ਹੋਰ ਪਾਸ ਕੀਤਾ ਸੀ ਕਿ ਪੰਜਾਬ ਵਿਚ ਅਨਾਜ ਦਾ ਸਾਰਾ ਵਪਾਰ ਸਰ-ਕਾਰ ਆਪਣੇ ਹਥ ਵਿਚ ਲੈ ਲਵੇ। ਪਰ ਅਸੀਂ ਦੇਖਦੇ ਹਾਂ ਕਿ ਅਨਾਜ ਦੀਆਂ ਕੀਮਤਾਂ ਚੜ੍ਹ ਗਈ-ਆਂ ਨੇ। ਪਿੰਡਾਂ ਵਿਚ ਖਾਸ ਤੌਰ ਤੇ ਜਿਹੜੇ ਹਰੀਜਨ ਵਸਦੇ ਨੇ ਉਨ੍ਹਾਂ ਵਿਚੋਂ ਬਹੁਤ ਥੋੜੇ ਹਨ

[ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ]

ਜਿਨ੍ਹਾਂ ਪਾਸ ਅਨਾਜ ਹੈ ਬਾਕੀ ਸਾਰਿਆਂ ਨੂੰ ਬਹੁਤ ਮਹਿੰਗੇ ਭਾ ਤੇ ਮੁਲ ਲੈਣਾ ਪੈ ਰਿਹਾ ਹੈ। ਚੇਅਰ-ਮੈਨ ਸਾਹਿਬਾ, ਤੁਸੀਂ ਆਪ ਪਿੰਡ ਵਿਚ ਰਹਿਣ ਵਾਲੇ ਹੋ, ਤੁਹਾਨੂੰ ਪਤਾ ਹੈ ਕਿ ਇਸ ਵੇਲੇ ਪਿੰਡਾਂ ਵਿਚ ਕਣਕ ਦਾ ਭਾ 28 ਜਾਂ 29 ਰੁਪਏ ਮਣ ਹੈ ਅਤੇ ਠੰਡ ਨਾਲ ਅਗਲੀਆਂ ਫਸਲਾਂ ਮਰ ਜਾਣ ਨਾਲ, ਜਿਹੜੇ ਪੇਂਡੂ ਮਜ਼ਦਰ ਹਨ, ਉਨ੍ਹਾਂ ਨੂੰ ਹੁਣ ਮਜ਼ਦੂਰੀ ਵੀ ਨਹੀਂ ਮਿਲ ਰਹੀ। ਇਸ ਕਰ ਕੇ ਉਨ੍ਹਾਂ ਪਾਸ ਅਨਾਜ ਖਰੀਦਣ ਲਈ ਪੈਸੇ ਵੀ ਨਹੀਂ ਹਨ। ਉਨ੍ਹਾਂ ਨੂੰ ਵਡੇ ਜ਼ਿਮੀਂਦਾਰਾਂ ਤੋਂ ਡੇਢ ਅਤੇ ਸਵਾਏ ਭਾ ਤੇ ਕਣਕ ਉਧਾਰੀ ਮੁਲ ਲੈਣੀ ਪੈ ਰਹੀ ਹੈ। ਉਨ੍ਹਾਂ ਨੂੰ ਉਹ 40 ਤੋਂ 45 ਰੁਪਏ ਮਣ ਤਕ ਕਣਕ ਦੇ ਰਹੇ ਹਨ। ਪਹਿਲੇ ਇਹ ਹੁੰਦਾ ਸੀ ਕਿ ਫਸਲ ਦੇ ਦਿਨਾਂ ਵਿਚ ਜੇ ਕਣਕ ਦਾ ਭਾ 14 ਜਾਂ 15 ਰੁਪਏ ਫੀ ਮਣ ਹੁੰਦਾ ਸੀ ਤਾਂ ਇਨ੍ਹਾਂ ਦਿਨਾਂ ਵਿਚ ਆ ਕੇ ਉਹ 17 ਜਾਂ 18 ਰੁਪਏ ਮਣ ਹੋ ਜਾਂਦਾ ਸੀ, ਔਰ ਉਹ ਮਹਿੰਗਾਈ ਕੋਈ ਜ਼ਿਆਦਾ ਨਹੀਂ ਸਮਝੀ ਜਾਂਦੀ ਸੀ ਕਿਉਂਕਿ ਰੁਪਿਆ ਡੇਢ ਰੁਪਿਆ ਤਾਂ ਸੂਦ ਦਾ ਵੀ ਹੋ ਸਕਦਾ ਸੀ ਪਰ ਹੁਣ ਉਨ੍ਹਾਂ ਮਜ਼ਦੂਰਾਂ ਨੂੰ ਉਹ 40 ਜਾਂ 45 ਰੁਪਏ ਮਣ ਲੈਣੀ ਪੈ ਰਹੀ ਹੈ। ਇਸ ਤਰ੍ਹਾਂ ਉਨ੍ਹਾਂ ਨੂੰ ਤਿਗਣੀ ਕੀਮਤ ਦੇਣੀ ਪੈ ਰਹੀ ਹੈ। ਵਡੇ ਜ਼ਿਮੀਦਾਰ ਉਨ੍ਹਾਂ ਨੂੰ ਉਧਾਰ ਵਿਚ ਇਸ ਤੋਂ ਘਟ ਭਾ ਤੇ ਦੇਣ ਲਈ ਤਿਆਰ ਨਹੀਂ ਹਨ। ਏਹੀ ਹਾਲ ਸ਼ਹਿਰੀ ਮਜ਼ਦੂਰ ਸ਼ਰੇਣੀ ਤਬਕੇ ਦਾ ਹੈ, ਸ਼ਹਿਰ ਵਿਚ ਮਜ਼ਦੂਰ ਹਨ, ਜਾਂ ਕਲਾਸ ਫੋਰ ਜਾਂ ਥਰੀ ਦੇ ਕਰਮਚਾਰੀ ਹਨ। ਉਨ੍ਹਾਂ ਨੂੰ ਵੀ ਕਣਕ ਬੜੇ ਮਹਿੰਗੇ ਭਾ ਤੇ ਲੈਣੀ ਪੈ ਰਹੀ ਹੈ। ਸਰਕਾਰ ਦੀ ਆਪਣੀ ਪਾਰਟੀ ਨੇ ਜੋ ਮਤਾ ਇਸ ਬਾਰੇ ਪਾਸ ਕੀਤਾ ਸੀ ਜੇ ਇਹ ਉਸ ਤੇ ਅਮਲ ਕਰਕੇ ਸਟੇਟ ਟਰੇਡਿੰਗ ਕਰਦੀ ਔਰ ਅਨਾਜ ਦਾ ਵਪਾਰ ਆਪਣੇ ਹਥਾਂ ਵਿਚ ਲੈ ਲੈਂਦੀ ਤਾਂ ਕੀਮਤਾਂ ਵਿਚ ਇਤਨਾ ਵਾਧਾ ਨਾ ਆਉਂਦਾ ਔਰ ਇਹ ਚੀਜ਼ਾਂ ਲੋਕਾਂ ਨੂੰ ਸਸਤੇ ਭਾ ਤੇ ਦੇ ਸਕਦੀ। ਜੇਕਰ ਇਹ ਇਸ ਤਰ੍ਹਾਂ ਕਰਦੀ ਤਾਂ ਅਸੀਂ ਸਮਝਦੇ ਕਿ ਪੰਜਾਬ ਸਰਕਾਰ ਵਾਕਿਆ ਹੀ ਸੋਸ਼ਲਿਜ਼ਮ ਲਿਆਉਣਾ ਚਾਹੁੰਦੀ ਹੈ। ਪਰ ਅਫਸੋਸ ਹੈ ਕਿ ਇਸ ਪਾਸੇ ਵਲ ਵੀ ਇਸ ਬਜਟ ਵਿਚ ਧਿਆਨ ਹੀ ਨਹੀਂ ਦਿੱਤਾ ਗਿਆ।

ਚੇਅਰਮੈਨ ਸਾਹਿਬਾ, ਇਨ੍ਹਾਂ ਨੇ ਇਹ ਵੀ ਕਿਹਾ ਸੀ ਕਿ ਇਹ ਜਾਇਦਾਦ ਉਤੇ ਸੀਲਿੰਗ ਲਗਾਉਣ-ਗੇ। ਪਰ ਅਸੀਂ ਦੇਖਦੇ ਹਾਂ ਕਿ ਇਸ ਪਾਸੇ ਵਲ ਵੀ ਇਹ ਸਰਕਾਰ ਅਗੇ ਨਹੀਂ ਤੁਰੀ। ਸਗੋਂ ਅਸੀਂ ਦੇਖਦੇ ਹਾਂ ਕਿ ਸਰਕਾਰ ਨੇ ਇਜਾਰੇਦਾਰਾਂ ਨੂੰ ਹੋਰ ਵੀ ਰਿਆਇਤਾਂ ਦਿੱਤੀਆਂ ਹਨ। ਜਿਵੇਂ ਕਿ ਮੈਂ ਅਗੇ ਦਸਿਆ ਹੈ ਕਿ ਕੇਂਦਰੀ ਸਰਕਾਰ ਨੇ ਇਸ ਵਰ੍ਹੇ ਵਦੇਸ਼ੀ ਇਜਾਰੇਦਾਰਾਂ ਨੂੰ ਇਸ ਗਲ ਦੀ ਖੁਲ੍ਹ ਦੇ ਦਿੱਤੀ ਹੈ ਕਿ ਉਹ ਸਾਰੇ ਦੇਸ਼ ਵਿੱਚ ਖੁਲ੍ਹਾ ਵਪਾਰ ਕਰਨ ਅਤੇ ਉਨ੍ਹਾਂ ਤੇ ਪਹਿਲੇ ਜਿਹੜੀ ਇਸ ਬਾਰੇ ਕੋਈ ਬੰਦਸ਼ ਸੀ, ਉਸ ਨੂੰ ਹੋਰ ਵੀ ਢਿਲਾ ਕਰ ਦਿਤਾ ਹੈ। ਫਿਰ ਇਨ੍ਹਾਂ ਆ-ਮਦਨੀ ਤੇ ਵੀ ਕੋਈ ਸੀਲਿੰਗ ਨਹੀਂ ਲਗਾਈ। ਇਸ ਸਬੰਧ ਵਿਚ ਵੀ ਇਨ੍ਹਾਂ ਨੇ ਭੁਵਨੇਸ਼ਵਰ ਦੇ ਆਪਣੇ ਮਤੇ ਤੇ ਅਮਲ ਕਰਨ ਦਾ ਯਤਨ ਨਹੀਂ ਕੀਤਾ। ਜਦ ਦੇਸ ਵਿੱਚ ਜੰਗੇ ਆਜ਼ਾਦੀ ਲੜੀ ਜਾ ਰਹੀ ਸੀ ਤਾਂ ਉਸ ਵੇਲੇ ਇਹ ਕਿਹਾ ਜਾਂਦਾ ਸੀ ਕਿ ਜਿਸ ਵੇਲੇ ਦੇਸ਼ ਆਜ਼ਾਦ ਹੋਇਆ ਤਾਂ ਜਿਹੜੇ ਵਡੇ ਵਡੇ ਸਰਮਾਏਦਾਰ ਜਾਂ ਜਗੀਰਦਾਰ ਹਨ, ਉਨ੍ਹਾਂ ਨੂੰ ਕਿਹਾ ਜਾਵੇਗਾ ਕਿ ਉਹ ਆਪਣੀ ਜਾਇਦਾਦ ਦਾ ਵੇਰਵਾ ਸਰਕਾਰ ਨੂੰ ਦਸਣ ਪਰ ਹੁਣ ਤਕ ਇਨ੍ਹਾਂ ਇਹ ਵੀ ਨਹੀਂ ਕੀਤਾ। ਭੁਵਨੇਸ਼ਵਰ ਦੇ ਇਕਠ ਤੋਂ ਬਾਅਦ ਕਾਂਗਰਸ ਪਾਰਟੀ ਦੇ ਜਿਹੜੇ ਵਡੇ ਲੀਡਰ ਹਨ, ਮਸਲਨ ਸਾਡੇ ਮੁਖ ਮੰਤ੍ਰੀ ਹਨ ਜਾਂ ਉਨ੍ਹਾਂ ਦਾ ਖਾਨਦਾਨ ਹੈ, ਜਾਂ ਯਸ਼ ਜੀ ਹਨ ਜਾਂ ਹੋਰ ਮੰਤਰੀਜਨ ਹਨ, ਜੇਕਰ ਇਹ ਇਸ ਗੱਲ ਦਾ ਐਲਾਨ ਕਰਦੇ ਕਿ ਇਨ੍ਹਾਂ ਪਾਸ ਇਸ ਵੇਲੇ ਇਤਨਾ ਪੈਸਾ ਹੈ ਅਤੇ ਅਜ ਤੋਂ 15 ਸਾਲ ਪਹਿਲੇ ਇਤਨਾ ਸੀ ਅਤੇ ਇਤਨੀ ਇਨ੍ਹਾਂ ਦੀ ਹੁਣ ਜਾਇਦਾਦ ਹੈ ਅਤੇ ਇਤਨੀ ਇਨ੍ਹਾਂ ਪਾਸ ਪਹਿਲੇ ਸੀ ਤਦ ਵੀ ਅਸੀਂ ਇਨ੍ਹਾਂ ਨੂੰ ਵਧਾਈ ਦਿੰਦੇ ਅਤੇ ਸਮਝਦੇ ਕਿ ਜਾਇਦਾਦ ਤੇ ਸੀਲਿੰਗ ਕਰਨ ਬਾਰੇ ਸੋਚ ਰਹੇ ਹਨ।

**Chairman** : Wind up.

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ** : ਚੇਅਰਮੈਨ ਸਾਹਿਬਾ, ਅਸੀਂ ਜੰਗ-ਏ-ਆਜ਼ਾਦੀ ਸਮੇਂ ਇਨ੍ਹਾਂ ਭਰਾਵਾਂ ਨੂੰ ਇਹ ਕਹਿੰਦਿਆਂ ਸੁਣਿਆ ਕਰਦੇ ਸੀ ਕਿ ਜਿਹੜੇ ਉਹ ਰਾਜੇ ਮਹਾਰਾਜੇ ਹਨ ਉਹ ਹਿੰਦ ਦੀ ਹਿੱਕ ਤੇ ਕੋਹੜ ਦੇ ਫੋੜੇ ਸਮਾਨ ਹਨ। ਇਹ ਕਾਂਗਰਸੀ ਭਰਾ ਕਿਹਾ ਕਰਦੇ ਸਨ ਕਿ ਅਸੀਂ ਜਦ ਦੇਸ਼ ਅਜ਼ਾਦ ਕਰਾ ਲਿਆ ਤਾਂ ਅਸਾਂ ਇਨ੍ਹਾਂ ਕੋਹੜ ਦੇ ਫੋੜਿਆਂ ਨੂੰ ਖਤਮ ਕਰ ਦੇਵਾਂਗੇ। ਪਰ ਅਸੀਂ ਦੇਖਦੇ ਹਾਂ ਕਿ ਜਦ ਦੀ ਕਾਂਗਰਸ ਸਰਕਾਰ ਬਣੀ ਹੈ ਇਸ ਨੇ ਉਨ੍ਹਾਂ ਕੋਹੜ ਦੇ ਫੋੜਿਆਂ ਨੂੰ ਉਸੇ ਤਰ੍ਹਾਂ ਸਾਂਭ ਕੇ ਰਖਿਆ ਹੋਇਆ ਹੈ। ਉਨ੍ਹਾਂ ਨੂੰ ਐਲਾਊਂਸਿਜ਼ ਵਜੋਂ 8 ਲਖ ਤੋਂ ਵਧ ਸਾਡੇ ਖਜ਼ਾਨੇ ਵਿਚੋਂ ਦਿਤਾ ਜਾਂਦਾ ਹੈ ਅਤੇ ਇਹ ਉਸ ਰੁਪਏ ਤੋਂ ਅਲਾਵਾ ਹੈ ਜਿਹੜਾ ਸੈਂਟਰ ਦੀ ਸਰਕਾਰ ਦੇ ਖਜ਼ਾਨੇ ਵਿਚੋਂ ਉਨ੍ਹਾਂ ਨੂੰ ਪਰੀਵੀ ਪਰਸਾਂ ਦੀ ਸ਼ਕਲ ਵਿਚ ਦਿੱਤਾ ਜਾਂਦਾ ਹੈ। ਜਦੋਂ ਸਾਡੇ ਦੇਸ਼ ਤੇ ਚੀਨ ਨੇ ਹਮਲਾ ਕੀਤਾ ਤਾਂ ਦੇਸ਼ ਦੀ ਰਖਿਆ ਲਈ ਸਾਰਿਆਂ ਨੇ ਤਨ, ਮਨ ਅਤੇ ਧਨ ਨਾਲ ਆਪਣਾ ਹਿਸਾ ਪਾਇਆ ਸੀ ਪਰ ਸਾਡੇ ਇਨ੍ਹਾਂ ਕੋਹੜ ਦੇ ਫੋੜਿਆਂ ਨੇ ਦੇਸ਼ ਨਾਲ ਧਰੋ ਕੀਤਾ ਸੀ ਅਤੇ ਕੋਈ ਯੋਗ ਸਹਾਇਤਾ ਨਹੀਂ ਦਿੱਤੀ ਸੀ। ਜੇਕਰ ਇਹ ਸਰਕਾਰ ਉਨ੍ਹਾਂ ਦੇ ਐਲਾਊਂਸਿਜ਼ ਬੰਦ ਕਰਦੀ ਜਾਂ ਸੈਂਟਰ ਦੀ ਸਰਕਾਰ ਨੇ ਉਨ੍ਹਾਂ ਕੋਹੜ ਦੇ ਫੋੜਿਆਂ ਦੇ ਪਰੀਵੀ ਪਰਸਿਜ਼ ਬਦ ਕੀਤੇ ਹੁੰਦੇ ਤਾਂ ਅਸੀਂ ਸਮਝਦੇ ਕਿ ਇਹ ਸੋਸ਼ਲਿਜ਼ਮ ਵਲ ਵਧਣਾ ਚਾਹੁੰਦੀ ਹੈ। ਪਰ ਇਨ੍ਹਾਂ ਚੀਜ਼ਾਂ ਦਾ ਕੋਈ ਝਲਕਾ ਇਸ ਬਜਟ ਵਿਚ ਨਜ਼ਰ ਨਹੀਂ ਆਇਆ ਜਿਸ ਦਾ ਇਹ ਬੜਾ ਇਲਾਨ ਕਰਦੇ ਹਨ ਕਿ ਇਹ ਸੋਸ਼ਲਿਜ਼ਮ ਉਸਾਰਨ ਵਾਲੀ ਪਾਰਟੀ ਹੈ ਅਤੇ ਇਹ ਸੋਸ਼ਲਿਸਟ ਬਜਟ ਹੈ। ਪਰ ਇਨ੍ਹਾਂ ਦਾ ਖੋਖਲਾਪਨ ਇਸ ਚੀਜ਼ ਤੋਂ ਨਜ਼ਰ ਆ ਜਾਂਦਾ ਹੈ ਕਿ ਰਾਜ ਸਭਾ ਦੀ ਚੋਣ ਲਈ ਇਹ ਮਹਾਰਾਣੀ ਪਟਿਆਲਾ ਨੂੰ ਆਪਣੀ ਟਿਕਟ ਤੇ ਖੜ੍ਹਾ ਕਰ ਰਹੇ ਹਨ। ਚੇਅਰਮੈਨ ਸਾਹਿਬਾ, ....

**ਚੇਅਰਮੈਨ** : ਤੁਸੀਂ ਕਿਤਨਾ ਚੰਗਾ ਬੋਲ ਰਹੇ ਸੀ। ਜੇ ਤੁਸੀਂ ਪਰਸਨਲ ਗਲਾਂ ਨਾ ਕਰੋ ਤਾਂ ਕਿਤਨਾ ਚੰਗਾ ਹੋਵੇ। (The hon. Member was making a very good speech. It would be better, if he does not become personal.)

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ** : ਚੇਅਰਮੈਨ ਸਾਹਿਬਾ, ਮੈਂ ਇਹ ਦਸਣ ਲਗਾ ਹਾਂ ਕਿ ਸੋਸ਼ਲਿਜ਼ਮ ਨੂੰ ਉਸਾਰਨ ਲਈ ਮੁਢਲੀ ਗਲ ਇਹ ਹੈ ਕਿ ਸਰਕਾਰ ਪੈਦਾਵਾਰ ਦੇ ਸਾਧਨਾਂ ਨੂੰ ਆਪਣੇ ਹਥਾਂ ਵਿੱਚ ਲਵੇ ਅਤੇ ਉਨ੍ਹਾਂ ਨੂੰ ਦੇਸ਼ ਦੇ ਲੋਕਾਂ ਦੇ ਹਿਤ ਵਿਚ ਵਰਤਣ ਦਾ ਯਤਨ ਕਰੇ। ਇਸ ਲਈ ਇਹ ਜ਼ਰੂਰੀ ਹੈ ਕਿ ਪੰਜਾਬ ਸਰਕਾਰ ਹਿੰਦ ਸਰਕਾਰ ਤੇ ਜ਼ੋਰ ਦੇਵੇ ਕਿ ਉਹ ਬੈਂਕਾਂ ਨੂੰ ਨੈਸ਼ਨਲਾਈਜ਼ ਕਰੇ ਕਿਉਂਕਿ ਬੈਂਕਾਂ ਦੀ ਰਾਹੀਂ ਸਿਟੇਬਾਜ਼ ਸਿਟਾ ਕਰਦੇ ਹਨ ਅਤੇ ਸਟਾਕ ਕਰਦੇ ਹਨ ਜਿਸ ਨਾਲ ਉਹ ਭਾ ਵਧਾ ਲੈਂਦੇ ਹਨ। ਜੇਕਰ ਸਰਕਾਰ ਬੈਂਕ ਨੈਸ਼ਨਲਾਈਜ਼ ਕਰ ਕੇ ਆਪਣੇ ਹਥਾਂ ਵਿਚ ਇਨ੍ਹਾਂ ਨੂੰ ਲੈ ਲਵੇ ਤਾਂ ਇਹ ਇਨ੍ਹਾਂ ਦੇ ਸਰਮਾਏ ਨਾਲ ਚੰਗੀਆਂ ਫੈਕਟਰੀਆਂ ਤੇ ਕਾਰਖਾਨੇ ਉਸਾਰ ਸਕਦੀ ਹੈ ਅਤੇ ਇਸ ਤਰ੍ਹਾਂ ਕੀਮਤਾਂ ਤੇ ਕੰਟਰੋਲ ਵੀ ਪਾਇਆ ਜਾ ਸਕਦਾ ਹੈ। ਨਾਲ ਹੀ ਹੋਰ ਵੀ ਅਜਿਹੀਆਂ

12.00 noon

ਸਨਅਤਾਂ ਹਨ ਜਿਵੇਂ ਕਿ ਸ਼ੂਗਰ, ਤੇਲ, ਕਾਨ੍ਹਾਂ ਵਿਦੇਸ਼ੀ ਵਪਾਰ ਆਦਿ ਹਨ ਜਿਨ੍ਹਾਂ ਦੇ ਕੌਮੀਕਰਨ ਬਾਰੇ ਸਾਡੇ ਹਾਊਸ ਨੂੰ ਸੈਂਟਰ ਪਾਸੋਂ ਮੰਗ ਕਰਨੀ ਚਾਹੀਦੀ ਹੈ ਤਾਂ ਹੀ ਸੋਸ਼ਲਿਜ਼ਮ ਵਲ ਕਦਮ ਵਧ ਸਕਦਾ ਹੈ। ਆਪ ਦਾ ਧੰਨਵਾਦ।

**श्रीमती चन्द्रावती** (दादरी) : चेयरमैन साहिबा, इस समय जो मोशन समाजवाद के बारे में सदन के सामने है, मैं उस का समर्थन करने के लिये खड़ी हुई हूं। मैं समझती हूं कि

[श्रीमती चन्द्रावती]

कांग्रेस ने भुवनेशवर में जो समाजवाद का नारा लगाया था वह देश को आगे ले जाने के लिये एक बड़ा कदम है बशर्ते कि इस को हम इम्पलीमैंट कर सकें। समाजवाद का मतलब यह है कि सब को समान अवसर मिलें, चाहे बिजनैस हो, सर्विस हो या दूसरे स्थान। मगर मैं समझती हूं कि इस समय जो ट्रैंड यहां पर दिखाई दे रहा है वह इस दिशा में नहीं है। मैं यह विश्वास करती हूं कि इस समय जो मीन्ज़ आफ प्रोडक्शन हैं, जिन की मदद से कि किसी भी देश के इकनौमिक ढांचे को बदला जा सकता है, वह चंद लोगों के हाथ में आ गए हैं। और वह उन को इस मज़बूती से पकड़े बैठे हैं कि उन को हिलने नहीं देते। आप जानती हैं कि पब्लिक ओपीनियन जिन चीज़ों से बनती है वह हैं पब्लिक प्लैटफार्म और प्रैस। आज हम देखते हैं कि यह देश की प्रैस चंद एक बड़े २ कैपिटलिस्टस के हाथ में है। चाहे समाजवाद पर मालविय जी या यश जी जितना ही जोर डालें मगर जब तक हम अपने मौजूदा पैटर्न आफ ऐडमिनिस्ट्रेशन को नहीं बदलेंगे हम इस दिशा में बढ़ने की उम्मीद नहीं रख सकते। (आपोज़ीशन की तरफ से तालियां) हमें मालूम है कि अंग्रेजों के वक्त से लेकर एक खास क्लास चाहे उसे अंग्रेजी बोलने वाली क्लास कह लें या कैपिटलिस्ट्स कह लें, ऐडमिनिस्ट्रेशन उन के हाथ में रही। यह वह लोग हैं जो हमारी बनाई हुई सारी स्कीमों को इम्पलीमैंट करने के लिये बैठते हैं। गोया बिल्ली दूध की रखवाली बैठती है। (आपोज़ीशन की तरफ स तालियां) हमें इस बात पर विचार करना होगा कि जो रैजोल्यूशन हम पास करते हैं उस पालिसी को इम्पलीमैंट करने वाले लोगों की विचारधारा क्या है। क्या वह उस में विश्वास रखते हैं? क्या यह सही नहीं है कि यही लोग घर में या क्लब में बैठ कर हमारी गांधी टोपी का मजाक उड़ाते हैं? जब ऐसे लोग ऐट दी हैल्म आफ दी अफेयरज़ हों तो हम कैसे उम्मीद रखें कि यह लोग हमारी कल्पना के समाजवाद के ढांचे को इम्पलीमैंट करेंगे। आज आप देखेंगे कि कामन मैन जो है वह सब से पहली बात जो करता है वह अखबार पढ़ता है। मगर हालत यह है कि सारे अखबार बिड़ला, गोइनका अथवा डालमिया जैसे चार पांच लोगों के हाथों में हैं। (विघ्न) यश जी का अखबार वैसा नहीं है। यह तो छोटा सा अखबार है। ठीक है यह आइडियालोजी का प्रचार करता है मगर यह पहुंचता बहुत कम लोगों के हाथों में है। (विघ्न) मैं कुछ बातें कहना चाहती हूं अगर आप मुझे इजाज़त दें। आप इस बात को मानेंगे कि किसी भी बड़े काम को करने के लिये हमें लोगों की विचारधारा को उस के अनुकूल बनाना होगा। पब्लिक ओपीनियन को मोल्ड करना होगा। यह काम हम शिक्षा के द्वारा कर सकते हैं। मगर आज जो हमारी शिक्षा है इस से तो स्नौब्ज़ निकल रहे हैं। और उन से आशा रखना कि वह अफसर बनकर हमारी इस विचारधारा को इम्पलीमैंट करेंगे व्यर्थ है। गांधी जी ने एक विचारधारा चलाई और अहिंसा के तरीके से चलाई। उस के लिये उन्हों ने एक जमात खड़ी की जो उस विचारधारा पर पूरी तरह से विश्वास रखती थी और उसी के अनुसार चलती थी, जो कहती थी वही करती भी थी। यही कारण था कि वह विचारधारा सफल हुई। मगर आज तो वैसी हालत नहीं है। मैं इस बात को मानती हूं कि यहां पर अगर कोआपरेशन की मूवमैंट फेल हुई है तो वह इस कारण हुई है कि उसे इम्पलीमैंट करने वाले अफसर उस में विश्वास नहीं रखते और इस के अलावा कुछ वैस्टिड इन्टरैस्ट्स भी इस का कारण हैं। (आपोज़ीशन की तरफ से तालियां) : (विघ्न)

**सभापति :** लेडी मैम्बर ने कभी किसी को इन्टरप्ट नहीं किया, उन को भी कहने दीजिए जो कुछ वह कहना चाहती हैं। **(The Lady Member has never interrupted anybody. Let her have her say uninterrupted.)**

**अपोजीशन की तरफ से आवाज :** हम तो उन के विचारों को वैल्कम करते हैं।

**श्रीमती चन्द्रावती :** तो, चेयरमैन साहिबा, मैं समाजवाद का जिक्र कर रही थी। यहां पर प्रैस और जो प्लैटफार्म चंद लोगों की मनौपली बन गया है इस हालत को बदलना चाहिये। और जिस विचारधारा को हम यहां पर प्रचलित करना चाहते हैं उस के प्रचार के लिये कोई न कोई ऑर्गन होना चाहिये जो लोगों तक हमारी बात को पहुंचा सके। जब तक ऐसा नहीं होगा समाजवाद का नारा केवल नारा ही रहेगा।

दूसरी बात जो मैं कहना चाहती हूं वह यह है कि जब कोई देश तरक्की करता है तो सब से पहले आर्थिक समस्याओं को सुलझाता है। जैसी दशा प्रैस और प्लैटफार्म की है उसी तरह से इस देश की आर्थिकता में भी कुछ लोगों की मनौपली बन गई है। जैसा कि अभी एक भाई ने कहा मैं सैंट पर सैंट उन से सहमत हूं कि बैंकों की नैशनालाइजेशन होनी चाहिये। ऐसा होने पर गवर्नमैंट बहुत बड़े पैमाने पर काम शुरु कर सकेगी, फिर चाहे वह काम इन्डस्ट्री के मैदान में हो या ऐग्रीकल्चर के मैदान में। आज तो हर तरफ मनौपलीज़ बनी पड़ी हैं। मैं मानती हूं कि हम ने भूमि-सुधार किये हैं मगर कितने किये हैं ? कितने लोगों को हम ने इन से लाभ पहुंचाया है ? यहां पर लैंड रिफार्म्ज़ की बात की जाती है मगर बाबा आदम के वक्त का लैंड रैवेन्यू का सिस्टम चालू है। उस में क्या फर्क पड़ा है ? आज भी अगर एक पटवारी कुछ लिख दे तो उस को एक फाइनैंशल कमिश्नर भी नहीं बदल सकता। मैं कहती हूं कि इस पर हम बहुत ज्यादा खर्च कर रहे हैं। अगर आज हम लैंड रैवेन्यू को तोड़ देते हैं तो जितने पटवारी, कानून-गो, तहसीलदार, नायब-तहसीलदार वगैरह का जितना अमला है उस सारे पर हमारा खर्च बन्द हो जाएगा और साथ ही बेचारा किसान लिटीगेशन से भी बच सकता है। आप जिस को कहते हैं कि पैदावार बढ़ाये, इसे डबल करे वह तो रात-दिन लिटीगेशन में लगा रहता है और उस की आधी ऐनर्जी तो इसी काम में खर्च हो जाती है। इस का इलाज किये बिना न तो यहां पर पैदावार ही बढ़ेगी और न ही समाजवाद स्थापित होगा। उस की कमर तो गिरदावर और दूसरे अफसरों के दफतरों के चक्कर लगाते २ ही टूट जाती है। इस लिये मैं तो समझती हूं कि लैंड रैवेन्यू बिल्कुल नहीं लेना चाहिये। जब शहर वालों से कोई लैंड रैवेन्यू नहीं लिया जाता, सिर्फ टैक्स ही लिये जाते हैं तो किसान से क्यों लैंड रैवेन्यू लिया जाता है। फिर लैंड रैवेन्यू से सरकार को कोई खास आमदनी भी नहीं है जबकि खर्च बहुत ज्यादा है। इस लिये अगर यह लैंड रैवेन्यू हटा दिया जाए तो यह खर्च भी बचाया जा सकता है। सरकार को ऐसी बातों पर विचार करना चाहिये कि जिन से किसान लिटीगेशन से फ्री हो जाएं और देश की अन्न की कमी को पूरा कर सकें। तभी हम समाजवाद भी कायम कर सकेंगे।

चेयरमैन साहिबा, कुछ और जरूरी बातें मैं कहना चाहती हूं। जो समाज के अन्दर भेद-भाव है वह दूर होना चाहिये। सरकारी कर्मचारी सारे समाज का एक अंग हैं इनकी तन्खाहों में एक और चार के अनुपात से अधिक डिस्पैरिटी नहीं होनी चाहिये। यहां पर हालत क्या है

[श्रीमती चन्द्रावती]

कि किसी की तन्खाह तो 10 हज़ार रुपया मासिक है और दूसरे की 100 रुपया । और आप किस तरह से एक आदमी से आशा रखते हैं कि वह कम से कम 100 रुपया लेकर अपना गुज़ारा कर सके, आप कहते हैं कि हम कम से कम 100 रुपया देंगे । क्या वह 100 रुपया में अपने बच्चों को पाल सकता है या उन्हें शिक्षा दे सकता है या जीवन की अन्य आवश्यकताएं जुटा सकता है ?

मैं यहां पर थोड़ा सा शिक्षा के सम्बन्ध में भी अर्ज़ कर दूं । शिक्षा के बिना समाजवाद अधूरा रहेगा । लेकिन आज गांव के अन्दर क्या हालत है । अर्ध-भूके और अर्ध-शिक्षित मास्टर पढ़ाते हैं और इनके पास से जो बच्चे 10वीं पास कर के निकलते हैं उन्हें ए०बी०सी० तक नहीं आती; हिन्दी, गणित और पंजाबी का भी यही हाल है । जिस का नतीजा यह होता है कि वह कम्पीटीशन में रह जाते हैं । फिर यह जो सरकार कह देती है कि सुबार्डिनेट सर्विसिज़ सीलैक्शन बोर्ड बनाया गया है यह एक मज़ाक बन जाता है क्योंकि गांव के लड़के इस में आगे आ ही नहीं पाते, पीछे रह जाते हैं । जब देश के अन्दर वार होती है तो सब से ज्यादा गांव के लोग कंट्रीब्यूट करते हैं और नौकरी की अपरचूनिटीज़ उन्हें नहीं मिलतीं । उन को सरकार की तरफ से जवाब दिया जाता है कि हमने तुम्हारे लिये नहरें निकलवा दी हैं यह कर दिया है वह कर दिया है इस से ज्यादा ज़रूरत नहीं ।

(विरोधी पक्ष की ओर से प्रशंसा)

इसलिए मैं यह कहूंगी कि यह जो रैज़ोल्यूशन है इसे पास ही न करें जब तक सारी इस मशीनिरी को तब्दील नहीं किया जाता । यह मशीनरी इसके रास्ते में रोड़ा अटकाती है । शिक्षा की ज़रूरत है समाजवाद लाने के लिये और वह आ नहीं सकती जब तक शिक्षा की पालेसी में हेर-फेर न किया जाए, जब तक तबदीली न की जाए । विचारधारा को आप तबदील नहीं कर सकते । जब तक आप विचारधारा नहीं बदल सकते यह समाजवाद की कोरी बातें रह जाएंगी । आज जो हृदय परिवर्तन हो चुका है इस लिये एक दिन के अन्दर उसे नहीं बदला जा सकता । इस परिवर्तन के लिये प्रैस है, प्लैटफार्म है या और ऐसे साधन हैं जिनका प्रयोग किया जाना ज़रूरी है ।

जहां तक एड मिलने का सवाल है वह रिच स्कूल्ज़ को दी जाती है और अमीरों के बच्चे पब्लिक स्कूलों में इतनी एड लेते हैं जितनी कि गांव के एक स्कूल का सारा खर्च होता है । उस से दस गुणा ज्यादा । इतनी डिस्पैरिटी जहां पर exist करती हो समाजवाद का रैज़ूलेशन पास कर के किस तरह दूर कर सकते हैं । क्या आप समाज़वाद को इस तरह से लागू कर सकते हैं । (घंटी)

मैं आपका, चेयरमैन साहिबा, ज्यादा समय नहीं लेना चाहती । मैं इस वक्त सरकार से कहना चाहती हूं कि कुछ चीज़ें ऐसी हैं जिन्हें लोगों ने मिल कर छुपा लिया है । चन्द ट्रेडर्ज़ ने कलिक बनाया हुआ है वैसे अनाज की कमी है नहीं जितनी इन लोगों ने बना रखी है । हमारे हिस्सा में काल पड़ा हुआ है । गल्ले की कमी है । और मुनाफाखोर लोग लाखों रुपए कमा रहे हैं । इस लिये ज़रूरी है कि इस वक्त पंजाब के लोगों में इन के खिलाफ भावना पैदा की जा सके । आज प्राइसिज की कंट्रोल की ज़रूरत है । इस तरह के कामों पर ठोस कदम उठाने की ज़रूरत

है। मज़बूत कदम से ही प्राइसिज़ का कंट्रोल हो सकेगा। यह कठिनाइयां हैं जिन पर ध्यान देने की ज़रूरत है। इन शब्दों के साथ मैं तहदिल से यश जी के रैज़ोलूशन का समर्थन करती हूं। यह पास होना चाहिये और विचारधारा बदलनी चाहिये तां कि यह सही मायने में इम्पलीमैंट हो सके। शुक्रिया।

**ਬਾਬੂ ਬਚਨ ਸਿੰਘ** (ਲੁਧਿਆਣਾ, ਉਤਰ): ਜਨਾਬ ਚੇਅਰਮੈਨ ਸਾਹਿਬਾ, ਜਿਹੜਾ ਮਤਾ ਸ੍ਰੀ ਯਸ਼ ਜੀ ਨੇ ਪੇਸ਼ ਕੀਤਾ ਹੈ ਇਸ ਦੇ ਲਫਜ਼ ਤਾਂ ਬੜੇ ਖੂਬ ਸੂਰਤ ਨੇ ਪਰ ਉਸੇ ਤਰ੍ਹਾਂ ਜਿਸ ਤਰ੍ਹਾਂ ਜ਼ਹਿਰੀ ਨਾਗ ਦੇ ਦੰਦ ਹੁੰਦੇ ਨੇ। ਇਸ ਮਤੇ ਵਾਸਤੇ ਉਸ ਦਿਨ ਜੋ ਕੁਝ ਕੀਤਾ ਗਿਆ ਉਸ ਬਾਰੇ ਤਾਂ ਤੁਹਾਨੂੰ ਪਤਾ ਹੀ ਹੈ। ਉਸ ਦਿਨ ਇਕ ਹੋਰ ਮਤਾ ਸ੍ਰੀ ਰਾਮ ਧਾਰੀ ਗੌੜ ਦਾ ਪੇਸ਼ ਹੋਣਾ ਸੀ ਜਿਸ ਨੂੰ ਕਿ ਪ੍ਰਾਇਰਟੀ ਮਿਲੀ ਹੋਈ ਸੀ ਅਤੇ ਜਿਸ ਅਨੁਸਾਰ ਸਰਕਾਰ ਪਾਸ ਇਹ ਸਿਫਾਰਸ਼ ਕੀਤੀ ਜਾਣੀ ਸੀ ਕਿ ਕਲਾਸ ਤਿੰਨ ਅਤੇ ਚਾਰ ਦੇ ਮੁਲਾਜ਼ਮਾਂ ਦੀਆਂ ਤਨਖਾਹਾਂ ਵਧਾ ਦਿਤੀਆਂ ਜਾਣ। ਇਸ ਮਤੇ ਨੂੰ ਰੋਕਣ ਲਈ। ਕਿ ਜੇਕਰ ਇਹ ਪਾਸ ਹੋ ਗਿਆ ਤਾਂ ਸਰਕਾਰ ਨੂੰ ਇਸ ਤੇ ਅਮਲ ਕਰਨਾ ਪਿਆ ਤਾਂ ਇਸ ਦੇ ਨਾਲ ਗਰੀਬਾਂ ਦਾ ਭਲਾ ਹੋ ਜਾਵੇਗਾ ਨੰਬਰ ਇਕ ਦੇ ਮਤੇ ਦੇ ਮੂਵਰ ਨੂੰ ਹਾਊਸ ਵਿਚ ਹੀ ਕਿੰਨਾ ਚਿਰ ਨਹੀਂ ਆਉਣ ਦਿਤਾ ਗਿਆ। ਬੜੀ ਖਪ ਇਸ ਗਲ ਤੇ ਪਈ ਤੇ ਫਿਰ ਯਸ਼ ਜੀ ਦਾ ਇਹ ਮਤਾ ਪੇਸ਼ ਕੀਤਾ ਗਿਆ। ਇਹ ਮਤਾ ਇਸ ਤਰ੍ਹਾਂ ਦਾ ਹੈ ਜਿਸ ਤਰ੍ਹਾਂ ਕਿ ਸਨ 1943 ਵਿਚ ਸਰ ਸਟੈਫਰਡ ਕ੍ਰਿਪਸ ਹਿੰਦੁਸਤਾਨ ਵਿਚ ਆਏ ਤਾਂ ਉਨ੍ਹਾਂ ਨੇ ਮਹਾਤਮਾ ਗਾਂਧੀ ਨੂੰ ਬੁਲਾ ਕੇ ਉਨ੍ਹਾਂ ਨਾਲ ਮੁਲਾਕਾਤ ਕੀਤੀ ਅਤੇ ਕਿਹਾ ਕਿ ਤੁਸੀਂ ਜਰਮਨੀ ਅਤੇ ਜਾਪਾਨ ਵਿਚ ਜੋ ਲੜਾਈ ਹੋ ਰਹੀ ਹੈ ਉਸ ਵਿਚ ਸਾਡਾ ਸਾਥ ਦਿਉ ਤੇ ਅਸੀਂ ਤੁਹਾਨੂੰ ਜੰਗ ਤੋਂ ਬਾਦ ਆਜ਼ਾਦੀ ਦੇ ਦਿਆਂਗੇ। ਠੀਕ ਇਸੇ ਤਰ੍ਹਾਂ ਹੀ ਇਹ ਵੀ ਇਸ ਮਤੇ ਵਿਚ ਕਹਿੰਦੇ ਨੇ ਕਿ ਤੀਜੀ ਪੰਜ ਸਾਲਾ ਪਲਾਨ ਨੂੰ ਲੰਘ ਜਾਣ ਦਿਉ ਚੌਥੀ ਨੂੰ ਵੀ ਲੰਘ ਲੈਣ ਦਿਉ ਤੇ ਪੰਜਵੀਂ ਪੰਜ ਸਾਲਾ ਪਲਾਨ ਦੇ ਅਖੀਰ ਤਕ ਤੁਹਾਨੂੰ ਰੋਟੀ ਕਪੜਾ ਦਿਆਂਗੇ। ਉਸ ਸਮੇਂ ਗਾਂਧੀ ਜੀ ਨੇ ਜੋ ਜਵਾਬ ਸਰ ਸਟੈਫਰਡ ਕ੍ਰਿਪਸ ਨੂੰ ਦਿਤਾ ਸੀ ਉਹ ਨੋਟ ਕਰਨ ਵਾਲਾ ਹੈ। ਉਨ੍ਹਾਂ ਨੇ ਕਿਹਾ ਸੀ ਕਿ ਕੀ ਤੂੰ ਮੈਨੂੰ ਇਕ ਲਿਕਿਉਡੇਟਿਡ ਬੈਂਕ ਦਾ ਚੈਕ ਦੇਣ ਆਇਆ ਹੈਂ? ਇਹ ਗਲ ਗੌਰ ਕਰਨ ਵਾਲੀ ਹੈ। ਇਸੇ ਤਰ੍ਹਾਂ ਹੀ ਇਹ ਸਰਕਾਰ ਇਸ ਮਤੇ ਵਿਚ ਕਹਿੰਦੀ ਹੈ। ਇਸ ਨੂੰ ਇਹ ਨਾਮ ਤਾਂ ਸੋਸ਼ਲਿਜ਼ਮ ਦਾ ਦਿੰਦੇ ਹਨ। ਨਾਮ ਲੈਂਦੇ ਹਨ ਰਬ ਦਾ ਤੇ ਕੰਮ ਕਰਦੇ ਹਨ ਕਾਫਰਾਂ ਵਾਲੇ। ਜੋ ਇਹ ਸਾਨੂੰ ਦੇਣਾ ਚਾਹੁੰਦੇ ਨੇ ਉਹ ਸਾਡੇ ਸਾਹਮਣੇ ਹੈ ਕਿ ਕਿਸ ਤਰੀਕੇ ਨਾਲ ਗਰੀਬ ਜ਼ਿਮੀਂਦਾਰ ਨਾਲ ਸਲੂਕ ਕੀਤਾ ਜਾ ਰਿਹਾ ਹੈ। ਨਾਹਰਾ ਲਾਉਂਦੇ ਹਨ ਸੋਸ਼ਲਿਜ਼ਮ ਦਾ ਅਤੇ ਜੱਫੀਆਂ ਮਾਰਦੇ ਹਨ ਵਡੇ ਸਰਮਾਏਦਾਰਾਂ ਨਾਲ।

ਹੁਣ ਤੁਸੀਂ ਦੇਖੋ, ਚੇਅਰਮੈਨ ਸਾਹਿਬਾ, ਕਿ ਇਸ ਹਾਊਸ ਵਿਚ ਇਸ ਸਰਕਾਰ ਨੇ ਦੋ ਵਡੀਆਂ ਇੰਡਸਟਰੀਆਂ ਦਾ ਜ਼ਿਕਰ ਕੀਤਾ ਹੈ ਅਤੇ ਆਪ ਹੀ ਦਸਿਆ ਹੈ ਕਿ ਕਿਸ ਤਰ੍ਹਾਂ ਦਾ ਸਲੂਕ ਇਨ੍ਹਾਂ ਇੰਡਸ-ਟਰੀਆਂ ਨਾਲ ਕੀਤਾ ਗਿਆ ਹੈ। ਇਕ ਇੰਡਸਟਰੀ ਤਾਂ ਵਡੇ-ਵਡੇ ਸਰਮਾਇਦਾਰਾਂ ਦੀ ਹੈ ਅਤੇ ਦੂਜੀ ਗਰੀਬ ਆਦਮੀ ਦੀ ਇੰਡਸਟਰੀ ਹੈ ਜਿਸ ਨਾਲ ਚੀਫ ਮਨਿਸਟਰ ਦਾ ਬਹੁਤਾ ਪਿਆਰ ਹੈ ਅਤੇ ਜਿਸ ਨਾਲ ਪਿਆਰ ਜ਼ਾਹਰ ਕਰਦਾ ਹੈ। ਇਕ ਇੰਡਸਟਰੀ ਦਾ ਤਅੱਲੁਕ ਸ਼ੂਗਰ ਨਾਲ ਹੈ ਅਤੇ ਦੂਜੀ ਇੰਡਸ-ਟਰੀ ਪੋਲਟਰੀ ਦੀ ਹੈ। ਸ਼ੂਗਰ ਦੀ ਇੰਡਸਟਰੀ ਲਈ ਤਾਂ ਸਰਕਾਰ ਨੇ ਅਸਾਂ ਪਾਸੋਂ 40 ਲਖ ਰੁਪਏ ਦੀ ਪਰਵਾਨਗੀ ਲੈ ਲਈ ਇਸ ਕਰਕੇ ਕਿ ਜ਼ਰਾ ਸ਼ੂਗਰ ਦੀ ਕੰਟੈਂਟ ਘਟ ਸੀ ਅਤੇ ਮਿਲਾਂ ਵਾਲਿਆਂ ਨੂੰ ਨਫਾ ਪੂਰਾ ਨਹੀਂ ਸੀ ਮਿਲਦਾ ਪੁਰੀ,, ਨਾਰੰਗ ਅਤੇ ਦੂਜੇ ਵਡੇ ਸਰਮਾਏਦਾਰਾਂ ਨੂੰ ਫਾਇਦਾ ਪਹੁੰਚਾਣ ਲਈ 40 ਲਖ ਰੁਪਏ ਦੀ ਰਕਮ ਪਾਸ ਕਰਵਾ ਲਈ ਗਈ ਸੀ, ਪਰ ਦੂਸਰੇ ਪਾਸੇ ਨਥੂ-ਖੈਰਾ ਦੀ ਇੰਡਸਟਰੀ

[ਬਾਬੂ ਬਚਨ ਸਿੰਘ]
ਹੈ ਜਿਸ ਬਾਰੇ ਸਰਕਾਰ ਕਹਿੰਦੀ ਹੈ ਕਿ ਸਾਨੂੰ ਬਹੁਤ ਖਿਆਲ ਹੈ ਅਤੇ ਇਹ ਕਿਹਾ ਗਿਆ ਹੈ ਕਿ 1,500 ਰੁਪਏ ਕਰਜ਼ ਦੇ ਕੇ ਇਸ ਇੰਡਸਟਰੀ ਨੂੰ ਚਲਾਇਆ ਜਾ ਰਿਹਾ ਹੈ । ਸਰਦਾਰ ਪਰਤਾਪ ਸਿੰਘ ਸਾਡੇ ਚੀਫ ਮਨਿਸਟਰ ਸਾਹਿਬ ਨੇ ਵੀ ਉਠ ਕੇ ਕਿਹਾ ਹੈ ਕਿ ਮੈਨੂੰ ਬੜਾ ਦੁਖ ਹੈ ਕਿ ਦਿਲੀ ਦੇ ਵਪਾਰੀਆਂ ਨੇ ਪੂਲ ਕਰ ਲਿਆ ਹੈ ਅਤੇ ਅੰਡੇ ਦਾ ਭਾ 15 ਰੁਪਏ ਸੈਂਕੜਾ ਕਰ ਦਿਤਾ ਹੈ ਜਦ ਕਿ ਫੀਡ 32—34 ਰੁਪਏ ਤੋਂ ਵਧ ਕੇ 42 ਰੁਪਏ ਹੋ ਗਈ ਹੈ। ਇਸ ਦਾ ਇਲਾਜ ਇਨ੍ਹਾਂ ਨੇ ਕੀਤਾ ਹੈ ਕਿ ਹਾਤਮ ਤਾਈ ਦੀ ਕਬਰ ਤੇ ਲਤ ਮਾਰ ਦਿਤੀ ਹੈ। ਇੰਨੀ ਦਰਿਆ-ਦਿਲੀ ਵਿਖਾਈ ਹੈ ਕਿ ਜਿਸ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ । ਉਹ ਦਰਿਆ ਦਿਲੀ ਕੀ ਹੈ ਕਿ ਦਿੱਲੀ ਵਾਲੇ ਵਪਾਰੀਆਂ ਨੇ ਬੜਾ ਮਾੜਾ ਕੰਮ ਕੀਤਾ ਹੈ ਇਸ ਕਰਕੇ ਕਿ ਉਨ੍ਹਾਂ ਨੇ ਅੰਡੇ ਦੀ ਕੀਮਤ 15 ਨਵੇਂ ਪੈਸੇ ਜਾਂ 15 ਰੁਪਏ ਸੈਂਕੜਾ ਕਰ ਦਿਤੀ ਹੈ। ਇਨ੍ਹਾਂ ਨੇ ਗਰੀਬ ਆਦਮੀ ਦੀ ਇੰਡਸਟਰੀ ਦੀ ਮਦਦ ਕਰਨੀ ਚਾਹੀ ਅਤੇ ਇਨ੍ਹਾਂ ਨੇ ਇਹ ਇਲਾਨ ਕਰ ਦਿਤਾ ਹੈ ਕਿ ਫੀ ਅੰਡੇ ਦਾ ਭਾ 15 ਨਵੇਂ ਪੈਸੇ ਅਤੇ 15 ਰੁਪਏ ਸੈਂਕੜਾ ਦੀ ਥਾਂ ਸਾਢੇ ਪੰਦਰਾਂ ਨਵੇਂ ਪੈਸੇ ਜਾਂ 15½ ਰੁਪਏ ਸੈਂਕੜਾ ਕਰ ਦਿਤਾ ਹੈ। ਆਪ ਅੰਦਾਜ਼ਾ ਲਗਾਉ ਕਿ ਇਸ ਤਰ ਕਰਨ ਲਈ ਸਰਕਾਰ ਨੇ ਕੀ ਕਨਸਿਡਰੇਸ਼ਨ ਸਾਹਮਣੇ ਰਖੀ ਸੀ। ਕਿਸੇ ਇੰਡਸਟਰੀ ਨੂੰ ਬਚਾਣ ਵਾਸਤੇ ਇਹ ਕਨਸਿਡਰੇਸ਼ਨ ਸਾਹਮਣੇ ਰਖੀ ਜਾਂਦੀ ਹੈ ਕਿ ਉਸ ਤੇ ਕੀ ਲਾਗਤ ਆਉਂਦੀ ਹੈ ਅਤੇ ਉਸ ਲਾਗਤ ਤੋਂ ਵਧ ਕੁਝ ਮੁਨਾਫਾ ਲਗਾ ਕੇ ਕੀਮਤ ਮੁਕਰਰ ਕੀਤੀ ਜਾਵੇ ਇਹ ਤਾਂ ਦੇਖਿਆ ਹੀ ਨਹੀਂ ਗਿਆ ਕਿ ਇਸ ਤਰ੍ਹਾਂ ਕਰਨ ਨਾਲ ਇੰਡਸਟਰੀ ਵਾਲਿਆਂ ਨੂੰ ਕੀ ਕੁਝ ਮਿਲੇਗਾ। ਕੀ ਇਹ ਮੈਨੂੰ ਦਸ ਸਕਦੇ ਹਨ ਕਿ 40—42 ਰੁਪਏ ਮਣ ਫੀਡ ਲੈ ਕੇ ਉਹ ਕੀ ਭਾ ਅੰਡੇ ਵੇਚ ਸਕਦਾ ਹੈ ਅਤੇ ਕੀ ਇਸ ਨਿਰਖ ਤੇ ਅੰਡੇ ਵੇਚ ਕੇ ਉਹ ਕੁਝ ਕਮਾ ਸਕਦਾ ਹੈ ਜਾਂ ਨਹੀਂ ? ਸਾਢੇ ਪੰਦਰਾਂ ਰੁਪਏ 100 ਅੰਡਾ ਦੇ ਕੇ ਉਸ ਪਾਸ ਆਪਣੇ ਖਾਣ ਨੂੰ ਕੀ ਕੁਝ ਬਾਕੀ ਰਹਿ ਵੀ ਜਾਂਦਾ ਹੈ ਜਾਂ ਨਹੀਂ ?

ਬਾਕੀ ਜੋ ਹਾਲਤ ਹੈ, ਚੇਅਰਮੈਨ ਸਾਹਿਬਾ, ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਹੁਣੇ ਹੁਣੇ ਪਤਾ ਲਗਾ ਹੈ ਕਿ ਜਿਹੜੀਆਂ ਇਹ ਜ਼ਿਮੀਂਦਾਰ ਦੇ ਭਲੇ ਦੀਆਂ ਗਲਾਂ ਹਰ ਵਕਤ ਕਰਦੇ ਹਨ ਅਤੇ ਕਹਿੰਦੇ ਹਨ ਕਿ ਅਸੀਂ ਮੈਕਾਨਾਈਜ਼ਡ ਫਾਰਮਿੰਗ ਕਰ ਦਿਤੀ ਹੈ ਜਾਂ ਸਾਨੂੰ ਇਸ ਤੇ ਅਮਲ ਕਰਨਾ ਚਾਹੀਦਾ ਹੈ, ਅਸੀਂ ਫਲਾਣੀ ਗਲ ਕਰ ਦਿਤੀ ਹੈ, ਢਿਮਕੀ ਗਲ ਕਰ ਦਤੀ ਹੈ ਇਸ ਨਾਲ ਫਾਇਦਾ ਜ਼ਿਮੀਂਦਾਰ ਨੂੰ ਹੋਵੇਗਾ। ਹੁਣੇ ਹੁਣੇ ਪੰਜਾਬ ਸਰਕਾਰ ਦੇ ਫਾਰਮਾਂ ਦੀ ਗੱਲ ਤਾਂ ਛੱਡੋ ਹਿੰਦੁਸਤਾਨ ਦੀ ਸਰਕਾਰ ਨੇ ਜਿਹੜਾ ਸਭ ਤੋਂ ਵੱਡਾ ਮੈਕੇਨਾਈਜ਼ਡ ਫਾਰਮ ਬਣਾਇਆ ਸੀ ਸੂਰਤ ਗੜ੍ਹ ਦੇ ਵਿਚ ਇਸ ਬਾਰੇ ਪਿਛੇ ਜਿਹੇ ਖਬਰ ਦਿੱਤੀ ਸੀ ਕਿ ਇਹ ਫਾਰਮ ਜਿਹੜਾ ਕਿ 1956-57 ਦੇ ਵਿਚ ਬਣਾਇਆ ਗਿਆ ਸੀ ਸਰਕਾਰ ਨੂੰ ਇਸ ਵਿਚ 34 ਲੱਖ ਰੁਪਏ ਦਾ ਘਾਟਾ ਪਿਆ ਹੈ। ਹੁਣ ਤੁਸੀਂ ਆਪ ਸੋਚੋ ਜ਼ਿਮੀਂਦਾਰ ਜਿਹੜਾ ਕਿ ਮਹਿਜ਼ 2-3 ਏਕੜ ਦਾ ਮਾਲਕ ਹੈ ਉਸ ਦੀ ਕੀ ਹਾਲਤ ਹੋਵੇਗੀ ਜਿਸ ਨੂੰ ਇਕ ਰੱਤਾ ਭਰ ਦੀ ਵੀ ਕੋਈ ਸਹੂਲਤ ਨਹੀਂ। ਇਹ ਜਿਤਨੇ ਵੀ ਵਾਦੇ ਕੀਤੇ ਜਾ ਰਹੇ ਹਨ ਇਹ ਸਾਰੇ ਦੇ ਸਾਰੇ ਝੂਠੇ ਅਤੇ ਬੇਬੁਨਿਆਦ ਹਨ। ਅਨਾਜ ਤੋਂ ਉਹ ਲੋਕ ਤੰਗ ਹਨ, ਖਾਣ ਤੱਕ ਲਈ ਉਨ੍ਹਾਂ ਤੋਂ ਪੈਦਾ ਨਹੀਂ ਹੁੰਦਾ। ਇਹ ਹਾਲਾਤ ਹਨ ਕਿ ਉਨ੍ਹਾਂ ਕੋਲ ਮੁਆਮਲਾ ਅਦਾ ਕਰਨ ਜਿਤਨੇ ਵੀ ਪੈਸੇ ਨਹੀਂ ਹਨ। ਪਰ ਏਸ ਸਰਕਾਰ ਨੇ ਉਨ੍ਹਾਂ ਨੂੰ ਮਾਲਾ-ਮਾਲ ਕਰਨ ਦੇ ਵਾਦੇ ਕੀਤੇ ਹਨ। ਇਨ੍ਹਾ ਵਾਦਿਆਂ ਵਿਚ ਉਨ੍ਹਾਂ ਦੀ ਹਾਲਤ ਕੀ ਹੋ ਗਈ ਹੈ ਉਹ ਮੈਂ ਅਰਜ ਕਰਦਾ ਹਾਂ। ਆਜ਼ਾਦੀ ਮਿਲਣ ਵੇਲੇ ਇਨ੍ਹਾਂ ਨੇ ਇਕ ਨਾਹਰਾ ਲਗਾਇਆ ਸੀ ਕਿ ਅਸੀਂ ਇਸ ਸਟੇਟ ਨੂੰ ਇਕ ਵੈਲਫੇਅਰ ਸਟੇਟ ਬਣਾ ਦੇਵਾਂਗੇ। ਮੈਨੂੰ ਇਸ ਵਿਚ ਕੋਈ ਇਤਰਾਜ਼ ਨਹੀਂ ਅਤੇ ਵੈਲਫੇਅਰ ਦਾ ਜਿਹੜਾ ਇਹ ਸ਼ਬਦ ਵਰਤਦੇ ਹਨ ਇਹ ਮੈਨੂੰ ਬੜਾ ਚੰਗਾ ਲਗਦਾ ਹੈ। ਵੈਲਫੇਅਰ ਸਟੇਟਸ ਇੰਗ-ਲੈਂਡ ਜਾਂ ਹੋਰ ਕੰਟਰੀਜ਼ ਵਿਚ ਹਨ ਜਿਥੇ ਕਿ ਉਹ ਮਤਲਬ ਸਮਝਦੇ ਹਨ ਕਿ ਇਕ ਵੈਲਫੇਅਰ ਸਟੇਟ ਦਾ

ਕੀ ਮਤਲਬ ਹੁੰਦਾ ਹੈ। ਉਥੇ ਦੀਆਂ ਸਰਕਾਰਾਂ ਲੋਕਾਂ ਨੂੰ ਮੁਫਤ ਤਾਲੀਮ, ਮੈਡੀਕਲ ਸਹੂਲਤਾਂ ਤੇ ਰੋਟੀ ਕਪੜਾ ਆਦਿ ਦੇਣ ਦੀਆਂ ਜਿਤਨੀਆਂ ਵੀ ਉਨ੍ਹਾਂ ਤੇ ਜ਼ਿਮੇਵਾਰੀਆਂ ਹਨ ਉਨ੍ਹਾਂ ਨੂੰ ਪੂਰੀ ਤਰ੍ਹਾਂ ਨਿਭਾ-ਉਂਦੀਆਂ ਹਨ, ਕਿਉਂਕਿ ਇਹ ਚੀਜ਼ਾਂ ਵੈਲਫੇਅਰ ਦੀਆਂ ਬੁਨਿਆਦਾਂ ਹੁੰਦੀਆਂ ਹਨ। ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਆਇਆ ਇਸ ਰਾਜ ਵਿਚ ਜਿਸ ਦੇ ਲਈ ਕਿ 1948 ਵਿਚ ਇਕ ਵੈਲਫੇਅਰ ਸਟੇਟ ਦਾ ਨਾਹਰਾ ਲਗਾਇਆ ਸੀ ਉਸ ਦੇ ਆਇਆ ਅਸੀਂ ਕਿਤਨਾ ਕੁ ਨਜ਼ਦੀਕ ਪਹੁੰਚੇ ਹਾਂ। ਅਜ ਇਸ ਵੈਲਫੇਅਰ ਸਟੇਟ ਵਿਚ ਆਮ ਜਨਤਾ ਦੇ ਇਸਤੇਮਾਲ ਵਿਚ ਆਉਣ ਵਾਲੀ ਚੀਜ਼ ਸਵਾ ਰੁਪਏ ਕਿਲੋ ਦੇ ਭਾਉ ਗੁੜ ਵਿਕਦਾ ਹੈ। ਇਹ ਇਥੇ ਹੀ ਬਸ ਨਹੀਂ ਕਰਦੇ। ਇਹ ਪਿੰਡਾਂ ਵਾਲਿਆਂ ਨੂੰ ਸ਼ਹਿਰੀਆਂ ਤੋਂ ਦੁਗਣਾ ਕੋਟਾ ਖੰਡ ਦਾ ਦੇ ਕੇ ਉਨ੍ਹਾਂ ਨੂੰ ਮਹਿੰਗੇ ਭਾਉ ਦੀ ਖੰਡ ਖਾਣ ਤੇ ਮਜਬੂਰ ਕਰਦੇ ਹਨ। ਜਿਥੇ ਗੁੜ ਦਾ ਭਾਉ ਸਵਾ ਰੁਪਏ ਕਿਲੋ ਹੋਵੇ ਉਥੇ ਪੇਂਡੂ ਖੰਡ ਕਿਵੇਂ ਖਾ ਸਕਦੇ ਹਨ? ਗਰੀਬ ਤਾਂ ਸਸਤੀਆਂ ਚੀਜ਼ਾਂ ਖਾਣੀਆਂ ਚਾਹੁੰਦਾ ਹੈ ਪਰ ਤੁਸੀਂ ਉਸ ਨੂੰ ਮਹਿੰਗੀਆਂ ਖਾਣ ਤੇ ਮਜਬੂਰ ਕਰਦੇ ਹੋ। ਇਹ ਇਨ੍ਹਾਂ ਚੀਜ਼ਾਂ ਦੀ ਹੀ ਮਹਿੰਗਾਈ ਨਹੀਂ, ਬਾਕੀ ਚੀਜ਼ਾਂ ਦੀ ਮਹਿੰਗਾਈ ਦਾ ਵੀ ਇਹੋ ਹਾਲ ਹੈ। ਮੈਂ ਇਸ ਸਰਕਾਰ ਤੋਂ ਪੁਛਦਾ ਹਾਂ ਕਿ ਇਥੇ ਫਸਟ ਫਾਈਵ-ਈਅਰ ਪਲੈਨ ਬਣੀ, ਸੈਕੰਡ ਫਾਈਵ-ਈਅਰ ਪਲੈਨ ਬਣੀ ਅਤੇ ਹੁਣ ਤੀਸਰੀ ਫਾਈਵ-ਇਅਰ ਪਲੈਨ ਦੇ ਖਤਮ ਹੋਣ ਵਿਚ ਵੀ ਕੁਝ ਸਾਲ ਬਾਕੀ ਹਨ ਤੁਸੀਂ ਦਸੋ ਆਇਆ ਇਨ੍ਹਾਂ ਪਲੈਨਾਂ ਨਾਲ ਅਗੇ ਨਾਲੋਂ ਗਰੀਬਾਂ ਦੀ ਹਾਲਤ ਵਿਚ ਕੁਝ ਫਰਕ ਆਇਆ ਹੈ? ਆਇਆ ਉਨ੍ਹਾਂ ਦੀ ਹਾਲਤ ਵਿਚ ਕੋਈ ਤਬਦੀਲੀ ਆਈ? ਤੁਸੀਂ ਖੁਦ ਖਿਆਲ ਕਰੋ, ਚੇਅਰਮੈਨ ਸਾਹਿਬਾ, ਇਹ ਇਤਨੀਆਂ ਡੀਂਗਾਂ ਮਾਰਦੇ ਸਨ, ਅਸੀਂ ਪੈਦਾਵਾਰ ਵਧਾ ਦੇਣੀ ਹੈ ਪਰ ਇਸ ਸਰਕਾਰ ਦੇ ਰਾਜ ਵਿਚ ਪੈਦਾਵਾਰ ਘਟਦੀ ਹੀ ਘਟਦੀ ਜਾ ਰਹੀ ਹੈ। 1958 ਵਿਚ ਪੰਜਾਬ ਰਾਜ ਸਰਕਾਰ ਦੀਆਂ ਦਿਤੀਆਂ ਫਿਗਰਜ਼ ਅਨੁਸਾਰ ਪੈਦਾਵਾਰ 63 ਲਖ ਟਨ ਸੀ। 1961-62 ਵਿੱਚ ਇਹ 62, 90,000 ਟਨ ਰਹਿ ਗਈ, ਪਰ ਜਦੋਂ ਇਨ੍ਹਾਂ ਨੇ ਪੰਜਾਬ ਆਨ ਦੀ ਮਾਰਚ ਵਿੱਚ 1962-63 ਦੇ ਅਨੁਮਾਨ ਦੱਸੇ ਤਾਂ ਇਹ 66 ਲੱਖ ਟਨ ਦੱਸੀ ਪਰ ਐਕਚੁਅਲੀ ਇਥੇ 56,99,000 ਟਨ ਅਨਾਜ ਪੈਦਾ ਹੋਇਆ। ਹੁਣ ਵੀ ਮੈਂ ਇਹ ਗੱਲ ਦਾਵੇ ਨਾਲ ਕਹਿੰਦਾ ਹਾਂ ਕਿ ਇਹ ਤਾਂ ਭਾਵੇਂ ਕਹਿੰਦੇ ਹੋਣ ਫਸਲ ਦੁਗਣੀ ਹੋਵੇਗੀ ਪਰ ਮੈਂ ਕਹਿ ਸਕਦਾ ਹਾਂ ਸਭ ਤੋਂ ਚੰਗੀ ਅਤੇ ਵੱਧ ਕਮਾਈ ਦੇਣ ਵਾਲੀ ਕਿਸਾਨ ਦੀ ਪੰਜਾਬ ਵਿੱਚ ਛੋਲਿਆਂ ਦੀ ਫਸਲ ਹੁੰਦੀ ਹੈ ਪਰ ਮੈਂ ਸਮਝਦਾ ਹਾਂ ਕਿ ਕਿਸਾਨ ਅਜ ਬਿਲਕੁਲ ਹੀ ਤਬਾਹ ਹੋ ਗਿਆ ਹੈ। ਬਾਕੀ ਰਹੀ ਕਣਕ ਦੀ ਫਸਲ ਜਿਹੜੀ ਹੋਣੀ ਹੈ ਉਹ ਕਿਸੇ ਸੂਰਤ ਵਿੱਚ ਵੀ 50 ਲੱਖ ਟਨ ਤੋਂ ਵਧ ਨਹੀਂ ਹੋ ਸਕਦੀ। ਫੇਰ ਤੁਸੀਂ ਕਿਸ ਤਰ੍ਹਾਂ ਕਹਿ ਸਕਦੇ ਹੋ ਕਿ ਸਾਡੀ ਪੈਦਾਵਾਰ ਵਧੀ ਹੈ। ਇਹ ਅਨਾਜ ਦੀ ਹਾਲਤ ਹੈ। ਦੂਜੇ ਪਾਸੇ ਮਹਿੰਦਰ ਗੜ੍ਹ, ਗੁੜਗਾਉਂ, ਰਿਵਾੜੀ ਔਰ ਫਿਰੋਜ਼ਪੁਰ ਝਿਰਕੇ ਦੇ ਲੋਕ ਤਾਂ ਇਸ ਵੈਲਫੇਅਰ ਸਟੇਟ ਵਿੱਚ ਪਾਣੀ ਲਈ ਵੀ ਤਰਸ ਰਹੇ ਹਨ, ਰੋਟੀ ਮਿਲਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਇਹ ਕਹਿੰਦੇ ਹਨ ਕਿ ਅਸੀਂ ਇਹ ਮੁਲਕ ਇਕ ਵੈਲਫੇਅਰ ਸਟੇਟ ਬਣਾ ਦਿੱਤੀ ਹੈ। ਫੇਰ ਜਿਹੜੀ ਇਹ ਗੱਲ ਸੋਸ਼ਲਿਜ਼ਮ ਦੀ ਕਰਦੇ ਹਨ ਉਹ ਵੀ ਪਲੈਨਿੰਗ ਕਮਿਸ਼ਨ ਨੇ ਜ਼ਾਹਰ ਕਰ ਦਿੱਤੀ ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਇਹ ਮਕਾਨ ਜਿਤਨੇ ਫਸਟ ਫਾਈਵ ਈਅਰ ਪਲੈਨ ਵਿੱਚ ਚਾਹੀਦੇ ਸਨ ਉਤਨੇ ਹੀ ਹੋਰ ਨੈਕਸਟ ਫਾਈਵ ਈਅਰ ਪਲੇਨ ਵਿਚ ਹੋਰ ਚਾਹੀਦੇ ਹਨ। ਇਥੇ ਖਾਣ ਨੂੰ ਲੋਕਾਂ ਨੂੰ ਰੋਟੀ ਨਹੀਂ ਮਿਲਦੀ, ਪੀਣ ਨੂੰ ਪਾਣੀ ਨਹੀਂ ਮਿਲਦਾ ਪਹਿਨਣ ਨੂੰ ਕਪੜਾ ਨਹੀਂ ਅਤੇ ਰਹਿਣ ਨੂੰ ਮਕਾਨ ਨਹੀਂ ਮਿਲਦਾ, ਇਹ ਕਿਹੜੇ ਮੂੰਹ ਨਾਲ ਇਥੇ ਸੋਸ਼ਲਿਜ਼ਮ ਦਾ ਦਾਅਵਾ ਕਰਦੇ ਹਨ? ਕੀ ਇਹ ਗਰੀਬੀ ਵੰਡਣ ਦਾ ਨਾਉਂ ਸੋਸ਼ਲਿਜ਼ਮ ਲੈਂਦੇ ਹਨ? ਸੋਸ਼ਲਿਜ਼ਮ ਤਾਂ ਅਮਰੀਕਾ ਵਿੱਚ ਆਇਆ ਸੀ। ਉਨ੍ਹਾਂ ਨੇ ਪਹਿਲਾਂ ਆਪਣੀ ਪੈਦਾਵਾਰ ਵਧਾਈ। ਇੰਡਸਟਰੀ ਵੱਡੇ ਵੱਡੇ ਕੈਪੀਟਲਿਸਟਾਂ ਨੇ ਵਧਾਈ ਅਤੇ ਹੋਰ ਆਮਦਨ ਦੇ ਵਡੇ ਵੱਡੇ ਸਾਧਨ ਪੈਦਾ ਕਰ ਲਏ ਫੇਰ ਸਵਾਲ ਆਇਆ ਪੈਦਾਵਾਰ ਦੀ ਤਕਸੀਮ ਕਰਨ ਦਾ ਤੇ

[ਬਾਬੂ ਬਚਨ ਸਿੰਘ]

ਇੰਡਸਟਰੀ ਦੇ ਵੰਡਣ ਦਾ। ਪਰ ਅੱਜ ਸੋਸ਼ਲਿਜ਼ਮ ਦੇ ਨਾਉਂ ਤੇ ਮਖੌਲ ਉਡਾਇਆ ਜਾ ਰਿਹਾ ਹੈ। ਜਿਸ ਮੁਲਕ ਵਿੱਚ ਦਿਹਾਤੀ ਦੀ ਇਹ ਹਾਲਤ ਹੋਵੇ ਕਿ ਉਹ ਆਪਣੇ ਖਾਣ ਜਿਤਨਾ ਅਨਾਜ ਵੀ ਪੈਦਾ ਨਾ ਕਰ ਸਕਦਾ ਹੋਵੇ ਇਹ ਉਥੇ ਗੱਲਾਂ ਕਰਦੇ ਹਨ ਸੋਸ਼ਲਿਜ਼ਮ ਦੀਆਂ। ਮੈਂ ਸਮਝਦਾ ਹਾਂ ਇਹ ਲੋਕਾਂ ਨੂੰ ਇਕ ਧੋਖਾ ਦੇਣ ਤੋਂ ਸਿਵਾਏ ਹੋਰ ਕੋਈ ਗੱਲ ਨਹੀਂ। ਕੋਈ ਮੁਲਕ ਉਦੋਂ ਤਕ ਤਰੱਕੀ ਨਹੀਂ ਕਰ ਸਕਦਾ ਜਦੋਂ ਤੱਕ ਕਿ ਉਹ ਪਰਾਇਮਰੀ ਸੈਕਟਰ ਤੋਂ ਸੈਕੰਡਰੀ ਸੈਕਟਰ ਵੱਲ ਨਹੀਂ ਜਾਂਦਾ ਅਤੇ ਸੈਕੰਡਰੀ ਸੈਕਟਰ ਤੋਂ ਅਗਲੇ ਸੈਕਟਰ ਵਿੱਚ ਨਹੀਂ ਆਉਂਦੇ। ਮੈਨੂੰ ਇਹ ਗੱਲ ਅਜੇ ਤੱਕ ਸਮਝ ਵਿੱਚ ਨਹੀਂ ਆਈ ਕਿ ਅੱਜ ਇਹ ਕਹਿੰਦੇ ਹਨ ਕਿ ਲੋਕਾਂ ਨੂੰ ਦੋ ਦੋ ਏਕੜ, ਇਕ ਇਕ ਏਕੜ ਜ਼ਮੀਨ ਮਿਲਣੀ ਚਾਹੀਦੀ ਹੈ, ਕੀ ਉਹ ਇਸ ਮੁਲਕ ਨੂੰ ਮੰਗਤਾ ਜਾਂ ਇਕ ਭਿਖਾਰੀ ਬਨਾਉਣ ਤੇ ਤੁਲੇ ਹੋਏ ਹਨ? ਉਨ੍ਹਾਂ ਨੂੰ ਜ਼ਰੂਰੀ ਜ਼ਮੀਨਾਂ ਦੇਣੀਆਂ ਹਨ ਇਨ੍ਹਾਂ ਵਾਸਤੇ ਤਜਾਰਤ ਵਿੱਚ ਕੋਈ ਜਗ੍ਹਾ ਨਹੀਂ, ਇੰਡਸਟਰੀ ਵਿੱਚ ਕੋਈ ਥਾਂ ਨਹੀਂ। ਅੱਜ ਪਹਿਲਾਂ ਹੀ ਜ਼ਮੀਨਾਂ ਵਾਲੇ ਭੁਖ ਦੇ ਦੁਖ ਤੋਂ ਕੁਰਾਹ ਰਹੇ ਹਨ ਤੇ ਹੁਣ ਥੋੜੀ ਥੋੜੀ ਜ਼ਮੀਨ ਵੰਡ ਦੇਣ ਨਾਲ ਏਥੇ ਕੋਈ ਸੋਸ਼ਲਿਸਟ ਸਟੇਟ ਬਣ ਜਾਵੇਗੀ। ਪਹਿਲਾਂ ਵੇਖੋ ਤਾਂ ਸਹੀ ਜਿਨ੍ਹਾਂ ਦੇ ਕੋਲ ਜ਼ਮੀਨ ਹੈ ਉਨ੍ਹਾਂ ਦੀ ਕੀ ਹਾਲਤ ਹੈ। ਪੰਜਾਬ ਸਟੇਟ ਦੇ ਅੰਕੜਿਆਂ ਅਨੁਸਾਰ ਇਥੇ 2, 19, 000 ਏਕੜ ਜ਼ਮੀਨ ਅਜੇ ਕਾਬਲੇ ਕਾਸ਼ਤ ਹੈ ਅਤੇ 1,95,00,000 ਏਕੜ ਜ਼ਮੀਨ ਜ਼ੇਰ ਕਾਸ਼ਤ ਹੈ। ਸਰਕਾਰ ਦੇ ਆਪਣੇ ਅਦਾਦੋ ਸ਼ੁਮਾਰ ਦੇ ਮੁਤਾਬਿਕ $3\frac{1}{2}$ ਲੱਖ ਏਕੜ ਜ਼ਮੀਨ ਹਰ ਸਾਲ ਰਹਿਣ ਹੋ ਜਾਂਦੀ ਹੈ। ਅਤੇ ਇਹ ਵੇਚਣ ਵਾਲੇ ਉਹ ਲੋਕ ਹਨ ਜਿਹੜੇ ਘਟ ਤੋਂ ਘਟ ਜ਼ਮੀਨ ਦੇ ਮਾਲਕ ਹਨ। ਕਾਰਨ ਇਹ ਹੈ ਕਿ ਉਪਜ ਹੁੰਦੀ ਨਹੀਂ ਤੇ ਉਹ ਕਰਜ਼ਦਾਰ ਹੁੰਦੇ ਜਾਂਦੇ ਹਨ। ਫੇਰ ਇਹ ਸਰਕਾਰ ਦਾਅਵਾ ਕਰਦੀ ਹੈ ਕਿ ਅਸੀਂ ਇਕ ਵੈਲਫੇਅਰ ਸਟੇਟ ਬਨਾਉਣੀ ਹੈ ਤੇ ਮੁਲਕ ਨੂੰ ਸੋਸ਼ਲਿਜ਼ਮ ਦੇ ਪਾਸੇ ਲੈ ਕੇ ਜਾਣਾ ਹੈ।

1950 ਵਿੱਚ ਅਸੀਂ ਇਸ ਮੁਲਕ ਦਾ ਇਕ ਕਾਂਸਟੀਚਿਊਸ਼ਨ ਬਣਾਇਆ। ਇਹ ਕਿਸੇ ਹੋਰ ਨੇ ਨਹੀਂ ਬਲਕਿ ਇਸ ਸਟੇਟ ਦੀ ਮੌਜੂਦਾ ਹੁਕਮਰਾਨ ਪਾਰਟੀ ਨੇ ਬਣਾਇਆ ਸੀ। ਇਸ ਵਿੱਚ ਇਕ ਡਾਇਰੈਕਟਿਵ ਪ੍ਰਿੰਸੀਪਲ ਹੈ ਕਿ ਅਸੀਂ ਜੁਡੀਸ਼ਰੀ ਨਾਲੋਂ ਐਗਜ਼ੈਕਟਿਵ ਨੂੰ ਅਡ ਕਰਨਾ ਹੈ। ਆਇਆ ਇਹ ਇਮਾਨਦਾਰੀ ਨਾਲ ਇਸ ਗੱਲ ਨੂੰ ਮੰਨਣ ਵਾਸਤੇ ਤਿਆਰ ਹਨ ਕਿ 16 ਸਾਲ ਹੋ ਗਏ ਹਨ, ਇਨ੍ਹਾਂ ਨੇ ਕੋਈ ਇਸ ਸਬੰਧ ਵਿਚ ਹੁਣ ਤੱਕ ਸਟੈਪ ਉਠਾਇਆ ਹੈ? ਮੈਂ ਇਹ ਗੱਲ ਕਹੇ ਬਿਨਾਂ ਨਹੀਂ ਰਹਿ ਸਕਦਾ ਕਿ ਹੁਣ ਤਕ ਇਹ ਆਪਣੇ ਡਾਇਰੈਕਟਿਵ ਪ੍ਰਿੰਸੀਪਲ ਤੇ, ਜਿਹੜਾ ਇਨ੍ਹਾਂ ਨੇ ਆਪ ਹੀ ਤਿਆਰ ਕੀਤਾ ਸੀ, ਬਿਲਕੁਲ ਵੀ ਚਲਣ ਲਈ ਤਿਆਰ ਨਹੀਂ ਹੋਏ। ਜੇ ਕਿਸੇ ਦੂਸਰੇ ਆਦਮੀ ਕੋਲ ਗੱਲ ਕਰੀਏ ਤਾਂ ਉਹ ਕਹੇਗਾ ਕਿ ਜ਼ੋਰਾਵਰ ਆਦਮੀ ਤੋਂ ਬਗੈਰ ਡਰ ਕਾਇਮ ਨਹੀਂ ਰਹਿ ਸਕਦਾ। ਏਥੇ ਇਨਸਾਫ ਦੀ ਗੱਲ ਕਰਨੀ ਜਾਂ ਕਿਸੇ ਦੇ ਭਲੇ ਦੀ ਗੱਲ ਕਰਨੀ ਤਾਂ ਗੁਨਾਹ ਸਮਝਿਆ ਜਾਂਦਾ ਹੈ। ਪਰ ਜੇ ਕੋਈ ਬੁਰੀ ਗੱਲ ਕਰਨੀ ਹੋਵੇ, ਕਿਸੇ ਨੂੰ ਦੁਖ ਦੇਣਾ ਹੋਵੇ ਉਸ ਦੇ ਲਈ ਫੱਟ ਤਿਆਰ ਹੋ ਜਾਂਦੇ ਹਨ। ਸਰਕਾਰ ਇਹ ਕਹਿੰਦੀ ਸੀ ਕਿ ਇਹ ਗਰੀਬ ਲੋਕਾਂ ਦਾ, ਭੁੱਖੇ ਮਰਦੇ ਹੋਏ ਲੋਕਾਂ ਦਾ ਦੇਸ਼ ਹੈ, ਇਥੇ ਨਸ਼ੇ-ਬੰਦੀ ਨੂੰ ਲਾਗੂ ਕੀਤਾ ਜਾਏਗਾ। ਲੇਕਿਨ ਅੱਜ ਸਰਕਾਰ ਕੀ ਕਰ ਰਹੀ ਹੈ? ਸ਼ਰਾਬ ਵੇਚਣ ਦੀ ਖਾਤਿਰ ਪਰਵਰਦਾ ਲੋਕਾਂ ਨੂੰ 8 ਆਨੇ ਬੋਤਲ ਤੇ ਸ਼ਰਾਬ ਵੇਚਣ ਵਾਸਤੇ ਇਸ ਲਈ ਕਿਹਾ ਜਾ ਰਿਹਾ ਹੈ ਕਿ ਤੁਸੀਂ ਸਾਡੇ ਏਜੰਟ ਬਣ ਜਾਓ। ਕੀ ਸਰਕਾਰ ਇਹ ਨਹੀਂ ਕਰ ਸਕਦੀ ਸੀ ਕਿ ਜਿਵੇਂ ਫੇਅਰ ਪ੍ਰਾਈਸ ਸ਼ਾਪਸ ਖੋਲ੍ਹੀਆਂ ਹਨ, ਉਸੇ ਤਰ੍ਹਾਂ ਦਾ ਆਪਣਾ ਇੰਤਜ਼ਾਮ ਕਰ ਦਿੰਦੀ? ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਜਿਸ ਨੂੰ ਤੁਸੀਂ ਏਜੰਟ ਬਣਾ ਰਹੇ ਹੋ, ਉਹ ਲੋਕ ਗਿੱਝੇ ਹੋਏ ਲੋਕ ਹਨ ਔਰ ਮੁਨਾਫਾ ਖੋਰ ਲੋਕ ਹਨ, ਉਹ ਇਸ ਦੇ ਵਿਚ ਵੀ ਅਡਲਟਰੇਸ਼ਨ ਕਰਕੇ ਮੁਨਾਫਾ ਕਮਾਉਣਗੇ। ਔਰ ਚੂੰਕਿ ਉਹ ਸਰਕਾਰ ਦੇ ਆਦਮੀ ਹੋਣਗੇ

ਇਸ ਲਈ ਉਨ੍ਹਾਂ ਨੂੰ ਕੋਈ ਸਜ਼ਾ ਨਹੀਂ ਹੋਵੇਗੀ। ਮੈਂ ਜਾਣਦਾ ਹਾਂ ਕਿ ਤੁਸੀਂ ਰੋਜ਼ ਕੋਈ ਨ ਕੋਈ ਵਾਇਦੇ ਕਰਦੇ ਹੋ ਲੇਕਿਨ ਜਦ ਤੱਕ ਤੁਹਾਡੇ ਕੀਤੇ ਹੋਏ ਪੁਰਾਣੇ ਵਾਇਦੇ ਪੂਰੇ ਨਹੀਂ ਹੋ ਜਾਂਦੇ ਉਦੋਂ ਤਕ ਨਵੇਂ ਵਾਦਿਆਂ ਤੇ ਕਿਸੇ ਨੂੰ ਭਰੋਸਾ ਨਹੀਂ ਹੋ ਸਕਦਾ।

ਸੰਨ 1953 ਵਿਚ ਆਬਾਦੀ ਵਿਚ ਸੋਸ਼ਲਿਸਟਿਕ ਪੈਟਰਨ ਦੀ ਗੱਲ ਕੀਤੀ ਸੀ, ਉਸੇ ਦੇ ਮੁਤਾਬਿਕ ਨਾਗਪੁਰ ਸੈਸ਼ਨ ਵਿਚ ਇਹ ਕਿਹਾ ਕਿ ਸਰਕਾਰ ਹਿੰਦੁਸਤਾਨ ਵਿਚ ਕੋਆਪਰੇਟਿਵ ਫਾਰਮਿੰਗ ਕਰੇਗੀ ਲੇਕਿਨ ਦੱਸੋ, ਕੀ ਤੁਸੀਂ ਉਸ ਨੂੰ ਲਾਗੂ ਕਰਨ ਦੀ ਕੋਸ਼ਿਸ਼ ਕੀਤੀ ? ਲੇਕਿਨ ਇਹ ਤਾਂ ਲੋਕਾਂ ਨੂੰ ਸਬਜ਼ ਬਾਗ ਵਿਖਾ ਵਿਖਾ ਕੇ ਉਨ੍ਹਾਂ ਨੂੰ ਨਾਲ ਲਗਾਉਣ ਦੀਆਂ ਕੋਸ਼ਿਸ਼ਾਂ ਹਨ। ਪਰ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਤੁਸੀਂ ਲੱਖ ਕੋਸ਼ਿਸ਼ ਕਰੋ ਲੋਕ ਤੁਹਾਡੇ ਨਾਲ ਨਹੀਂ ਆਉਣਗੇ ਕਿਉਂਕਿ ਉਨ੍ਹਾਂ ਨੂੰ ਤੁਹਾਡੇ ਝੂਠੇ ਵਾਦਿਆਂ ਤੋਂ ਨਫਰਤ ਹੋ ਗਈ ਹੈ। ਤੁਸੀਂ ਉਨ੍ਹਾਂ ਨੂੰ ਈਮਾਨਦਾਰੀ ਦੀ ਐਡਮਨਿਸਟਰੇਸ਼ਨ ਨਹੀਂ ਦੇ ਸਕਦੇ, ਇਸ ਲਈ ਉਹ ਤੁਹਾਡੇ ਨਾਲ ਆਉਣ ਵਾਸਤੇ ਤਿਆਰ ਨਹੀਂ।

ਫਿਰ ਹੁਣ ਤੁਸੀਂ ਭੁਵਨੇਸ਼ਵਰ ਵਿਚ ਸੋਸ਼ਲਿਜ਼ਮ ਦਾ ਨਾਅਰਾ ਲਗਾਇਆ ਹੈ। ਲੇਕਿਨ ਇਥੇ ਜਦ ਕੋਈ ਮੈਂਬਰ ਐਸੇ ਹਸਪਤਾਲਾਂ ਦੀ ਗਿਣਤੀ ਪੁਛਦਾ ਹੈ ਕਿ ਕਿੰਨੇ ਅਜਿਹੇ ਹਸਪਤਾਲ ਹਨ ਜਿਥੇ ਡਾਕਟਰਜ਼ ਨਹੀਂ ਤਾਂ ਤੁਸੀਂ ਹੀ ਆਪਣੇ ਮੂੰਹੋਂ ਦਸਦੇ ਹੋ ਕਿ ਹਜ਼ਾਰ ਡਾਕਟਰਾਂ ਦੀ ਕਮੀ ਹੈ ਔਰ ਬਹੁਤ ਸਾਰੇ ਹਸਪਤਾਲਾਂ ਵਿਚ ਦਵਾਈਆਂ ਹੀ ਨਹੀਂ ਹਨ। ਜਦ ਕੋਈ ਤੁਹਾਨੂੰ ਇਹ ਸੁਝਾਅ ਦਿੰਦਾ ਹੈ ਕਿ ਮੋਬਾਈਲ ਡਿਸਪੇਂਸਰੀ ਦਾ ਸਿਸਟਮ ਰਾਇਜ ਕਰੋ ਤਾਂ ਤੁਸੀਂ ਚੁਪ ਕਰ ਜਾਂਦੇ ਹੋ। ਹੁਣ ਤੁਸੀਂ ਦਸੋ ਕਿ ਕਿਸ ਤਰ੍ਹਾਂ ਸੋਸ਼ਲਿਜ਼ਮ ਲਿਆ ਸਕਦੇ ਹੋ ?

[*Deputy Speaker in the Chair.*]

ਤੁਸੀਂ ਕਿਸ ਗਲ ਵਿਚ ਕਾਮਯਾਬ ਹੋਏ ਹੋ ? ਤੁਸੀਂ ਡਿਸਪੈਰਿਟੀ ਵਧਾਉਣ ਵਿਚ ਕਾਮਯਾਬ ਹੋਏ ਹੋ। ਹੁਣ ਲੋਕ ਸਭਾ ਵਿਚ ਮਾਨੋਪਲੀ ਕਮੀਸ਼ਨ ਦੇ ਬਣਾਉਣ ਦਾ ਬਿਲ ਆ ਰਿਹਾ ਹੈ। ਉਹ ਕਿਉਂ ? ਉਹ ਇਸ ਲਈ ਕਿ ਕਾਂਗ੍ਰਸ ਦੇ ਰਿਜੀਮ ਵਿਚ ਮਨੋਪਲੀਜ਼ ਕਾਇਮ ਹੋਈਆਂ ਹਨ ਔਰ ਗੌਰਮੈਂਟ ਨੇ ਔਰ ਵਿਪਾਰੀਆਂ ਨੇ ਆਪਸ ਵਿਚ ਜੱਫੀਆਂ ਪਾਈਆਂ ਹੋਈਆਂ ਹਨ। ਔਰ ਉਨ੍ਹਾਂ ਦੇ ਰਿਸ਼ਤੇਦਾਰਾਂ ਨੂੰ ਫਾਇਦਾ ਪਹੁੰਚਾਇਆ ਜਾਂਦਾ ਹੈ। ਇਹ ਸਰਕਾਰ ਖੁਦ ਇਹ ਮੰਨਦੀ ਹੈ ਕਿ ਮੁਲਕ ਵਿਚ ਭ੍ਰਿਸ਼ਟਾਚਾਰ ਫੈਲਿਆ ਹੋਇਆ ਹੈ ਔਰ ਮੁਲਕ ਵਿਚ ਇਕ ਕ੍ਰਾਈਸਿਜ਼ ਆਫ ਕਰੈਕਟਰ ਪੈਦਾ ਹੋ ਗਿਆ ਹੈ। ਲੇਕਿਨ ਇਸ ਦਾ ਜ਼ਿੰਮੇਦਾਰ ਕੌਣ ਹੈ ? ਇਸ ਦੀ ਜ਼ਿੰਮੇਦਾਰ ਇਹ ਕਾਂਗਰਸ ਸਰਕਾਰ ਹੈ। ਅਮਰੀਕਨ ਫਿਲਾਸਫਰ ਮਿਸਟਰ ਥੋਰੋ ਨੇ ਕਿਹਾ ਹੈ ਕਿ .. .. .. ..

"Government is like wind. People are like grass. When wind blows, grass bends."

ਇਸ ਮੁਲਕ ਵਿਚ ਇਸ ਗੱਲ ਨੂੰ ਬਹੁਤ ਪਹਿਲਾਂ ਸਮਝ ਲਿਆ ਗਿਆ ਸੀ ਕਿ ਜਿਸ ਤਰ੍ਹਾਂ ਦੀ ਸਰਕਾਰ ਹੋਵੇਗੀ ਉਸੇ ਤਰ੍ਹਾਂ ਦੀ ਪ੍ਰਜਾ ਹੋਵੇਗੀ। ਯਾਨੀ ਯਥਾ ਰਾਜਾ ਤਥਾ ਪ੍ਰਜਾ। ਜੇ ਰਾਜਾ ਧਰਮੀ ਹੋਵੇਗਾ, ਤਾਂ ਪ੍ਰਜਾ ਵੀ ਧਰਮੀ ਹੋਵੇਗੀ ਔਰ ਜੇ ਰਾਜਾ ਅਧਰਮੀ ਹੋਵੇਗਾ ਤਾਂ ਪ੍ਰਜਾ ਵੀ ਅਧਰਮੀ ਹੋ ਜਾਏਗੀ ਔਰ ਜੋ ਅੱਜ ਭਰਸ਼ਟਾਚਾਰ ਫੈਲਿਆ ਦਿਖਾਈ ਦਿੰਦਾ ਹੈ, ਉਸ ਦੇ ਜ਼ਿੰਮੇਦਾਰ ਤੁਸੀਂ ਹੋ ਜਿਹੜੇ ਕਿ ਅੱਜ ਰਾਜ ਕਰ ਰਹੇ ਹੋ। ਮੇਰੀ ਭੈਣ ਚੰਦਰਾਵਤੀ ਨੇ ਕਿਹਾ ਸੀ ਕਿ ਇਥੇ ਬਿਊਰੋਕਰੇਸੀ ਔਰ ਪ੍ਰੈਸ ਬਹੁਤ ਖਰਾਬ ਕਰਦੇ ਹਨ; ਇਸੇ ਤਰ੍ਹਾਂ ਟ੍ਰੇਡਰਜ਼ ਵੀ ਬੜਾ ਖਰਾਬ ਕਰ ਰਹੇ ਹਨ। ਲੇਕਿਨ ਮੈਂ ਕਹਿੰਦਾ ਹਾਂ ਕਿ ਇਹ ਜੋ ਖਰਾਬੀਆਂ ਹਨ ਇਹ ਤੁਹਾਡੀਆਂ ਆਪਣੀਆਂ ਹਨ। (ਘੰਟੀ) ਮੈਂ ਸਮਝਦਾ ਹਾਂ ਕਿ ਸੋਸ਼ਲਿਜ਼ਮ ਲਿਆਉਣਾ ਬਹੁਤ ਜ਼ਰੂਰੀ ਹੈ ਲੇਕਿਨ ਉਹ ਵਾਦਿਆਂ ਨਾਲ

[ਬਾਬੂ ਬਚਨ ਸਿੰਘ]

ਨਹੀਂ, ਬਲਕਿ ਅਮਲ ਨਾਲ ਆਇਗਾ। ਲੇਕਿਨ ਜੇ ਤੁਸੀਂ ਸੋਸ਼ਲਿਜ਼ਮ ਲਿਆਉਣਾ ਚਾਹੁੰਦੇ ਹੋ ਤਾਂ ਤੁਸੀਂ ਦਸੋ ਕਿ ਕੀ ਤੁਸੀਂ ਇਸ ਅਸੈਂਬਲੀ ਵਿਚ ਕੋਈ ਅਜਿਹਾ ਬਿਲ ਲੈ ਆਏ ਹੋ ਕਿ ਡਿਸਪੈਰਿਟੀ ਨੂੰ ਕੰਮ ਕੀਤਾ ਜਾਏ ? ਕੀ ਤੁਸੀਂ ਸਰਮਾਇਆਦਾਰਾਂ ਦੇ ਮੁਨਾਫੇ ਕੰਟ੍ਰੋਲ ਕਰਨ ਦੀ ਜਾਂ ਗਰਕ ਕਰਨ ਦੀ ਕੋਈ ਕੋਸ਼ਿਸ਼ ਕੀਤੀ ? ਬਲਕਿ ਤੁਸੀਂ ਇਹ ਕੀਤਾ ਹੈ ਕਿ ਤੁਸੀਂ ਆਖ ਰਹੇ ਹੋ ਬੜੇ ਬੜੇ ਸਰਮਾਇਆਦਾਰਾਂ ਨੂੰ ਇਥੇ ਆਪਣੇ ਪ੍ਰਾਵਿੰਸ ਵਿਚ ਕਿ ਤੁਸੀਂ ਇਥੇ ਆਉ ਅਸੀਂ ਬਿਜਲੀ ਦੇਵਾਂਗੇ, ਪਾਣੀ ਦਿਆਂਗੇ ਹੋਰ ਤਮਾਮ ਸਹੂਲਤਾਂ ਦਿਆਂਗੇ। ਲੇਕਿਨ ਦੂਸਰੇ ਛੋਟੇ ਕਿਸਾਨਾਂ ਲਈ ਇਹ ਕਿਹਾ ਜਾਂਦਾ ਹੈ ਕਿ ਅਸੀਂ 5 ਏਕੜ ਤਕ ਵੀ ਮਾਮਲਾ ਮਾਫ ਕਰਨ ਨੂੰ ਬਿਲਕੁਲ ਤਿਆਰ ਨਹੀਂ। ਤੁਹਾਨੂੰ ਚਾਹੀਦਾ ਸੀ ਕਿ ਤੁਸੀਂ ਗਰੀਬ ਨੂੰ ਟੈਕਸੇਸ਼ਨ ਦਾ ਰਿਲੀਫ ਦਿੰਦੇ ਲੇਕਿਨ ਉਹ ਤੁਸੀਂ ਨਹੀਂ ਕੀਤੀ ਸਗੋਂ ਹਰ ਵੇਲੇ ਤੁਸੀਂ ਉਨ੍ਹਾਂ ਦੇ ਉਤੇ ਭਾਰ ਪਾਇਆ ਹੈ। ਅੱਜ ਸਾਰਾ ਪੰਜਾਬ ਤੁਹਾਡਾ ਨਾਮ ਲੈ ਲੈ ਕੇ ਬਦਦੁਆਂਵਾਂ ਦੇ ਰਿਹਾ ਹੈ। (ਵਿਘਨ) ਤੁਸੀਂ ਰਿਲੀਫ ਤਾਂ ਕੀ ਦੇਣਾ ਸੀ। ਉਲਟੇ ਬਸਾਂ ਦੇ ਕਿਰਾਏ ਵੱਧਾ ਦਿੱਤੇ ਹਨ। ਤੁਸੀਂ ਸਰਕਾਰੀ ਬੱਸਾਂ ਦੇ ਕਿਰਾਏ ਵਧਾਏ, ਦੂਜੇ ਪਾਸੇ ਪ੍ਰਾਈਵੇਟ ਬੱਸਾਂ ਵਾਲਿਆਂ ਨੇ ਆਟੋਮੈਟੀਕਲੀ ਕਿਰਾਏ ਦੇ ਵਿਚ ਵਾਧਾ ਕਰ ਲਿਆ। ਮੈਂ, ਡਿਪਟੀ ਸਪੀਕਰ ਸਾਹਿਬਾ, ਇਹ ਦਸਣਾ ਚਾਹੁੰਦਾ ਹਾਂ ਕਿ ਜੇ ਤੁਸੀਂ ਸੋਸ਼ਲਿਜ਼ਮ ਲਿਆਉਣਾ ਚਾਹੁੰਦੇ ਹੋ ਤਾਂ ਕੀ ਇਨ੍ਹਾਂ ਗੱਲਾਂ ਵਲ ਧਿਆਨ ਦਿਉਗੇ ? ਔਰ ਕੀ ਤੁਸੀਂ ਬੇਕਾਰੀ ਦਾ ਅਲਾਉਂਸ ਦੇਣ ਲਈ ਤਿਆਰ ਹੋ ਕੀ ਤੁਸੀਂ ਇਸ ਗਲ ਦੀ ਗਾਰੰਟੀ ਕਰਨਾ ਚਾਹੁੰਦੇ ਹੋ ਕਿ ਬੇਰੋਜ਼ਗਾਰ ਨੂੰ ਬੇਕਾਰੀ ਅਲਾਉਂਸ ਦਿੱਤਾ ਜਾਵੇਗਾ, ਬੀਮਾਰ ਦਾ ਇਲਾਜ ਮੁਫਤ ਹੋਵੇਗਾ। ਡਿਪਟੀ ਸਪੀਕਰ ਸਾਹਿਬਾ, ਜੇਕਰ ਇਹ ਸੂਬੇ ਦੇ ਵਿਚ ਬੇਰੋਜ਼ਗਾਰਾਂ ਨੂੰ ਬੇਕਾਰੀ ਅਲਾਊਂਸ ਨਹੀਂ ਦੇ ਸਕਦੇ ਔਰ ਬੀਮਾਰਾਂ ਦਾ ਮੁਫਤ ਇਲਾਜ ਨਹੀਂ ਕਰ ਸਕਦੇ ਤਾਂ ਫੇਰ ਜ਼ਬਾਨੀ ਸੋਸ਼ਲਿਜ਼ਮ ਦੇ ਨਾਅਰੇ ਦਾ ਕੀ ਫਾਇਦਾ। ਤੁਸੀਂ ਸਿੱਧਾ ਇਹ ਕਹੋ ਕਿ ਅਸੀਂ ਘੋੜੀਆਂ ਤੇ ਜ਼ੋਰ ਦੇ ਨਾਲ ਚੜ੍ਹੇ ਹੋਏ ਹਾਂ ਜੇ ਕੋਈ ਸਾਨੂੰ ਜ਼ੋਰ ਦੇ ਨਾਲ ਲਾਹ ਸਕਦਾ ਹੈ ਤਾਂ ਲਾਹ ਲਏ ਨਹੀਂ ਤਾਂ ਅਸੀਂ ਨਹੀਂ ਲਥਦੇ।

**Deputy Speaker** : I wish I could give more time to member who believes in socialism but there is no such rule by which I can disallow the other members who want to speak.

**ਬਾਬੂ ਬਚਨ ਸਿੰਘ** ; ਮੈਂ ਅਰਜ਼ ਕਰ ਰਿਹਾ ਸੀ ਕਿ ਵਕਤ ਸੋਸ਼ਲਿਜ਼ਮ ਦਾ ਆ ਚੁਕਾ ਹੈ ਮਗਰ ਤੁਸੀਂ ਪਿਛਲੇ ਸਾਲਾਂ ਦੇ ਵਿਚ ਸੋਸ਼ਲਿਜ਼ਮ ਦੇ ਬਰਖਿਲਾਫ ਚਲਣ ਦੀ ਕੋਸ਼ਿਸ਼ ਕੀਤੀ, ਤੁਸੀਂ ਕੋਸ਼ਿਸ਼ ਕੀਤੀ ਹੈ ਹਵਾ ਉਲਟ ਚਲੇ ਔਰ ਤੁਸੀਂ ਅਜ ਵੀ ਏਸ ਕੋਸ਼ਿਸ਼ ਵਿਚ ਹੋ ਕਿ ਸੋਸ਼ਲਿਜ਼ਮ ਨੂੰ ਤਬਾਹ ਕੀਤਾ ਜਾਵੇ। ਜਿਸ ਸਰਕਾਰ ਨੇ ਆਪਣੇ ਹਥੀਂ ਜ਼ੈਲਦਾਰੀ ਅਤੇ ਸਫੈਦਪੋਸ਼ੀ ਨੂੰ ਖਤਮ ਕੀਤਾ ਸੀ ਉਹ ਅੱਜ ਆਪਣਾ ਥੁਕਿਆ ਹੋਇਆ ਨਿਗਲ ਰਹੀ ਹੈ। ਪੰਜਾਬ ਦਾ ਚੀਫ ਮਨਿਸਟਰ ਜਿਹੜਾ ਜ਼ੈਲਦਾਰ ਅਤੇ ਸਫੈਦਪੋਸ਼ੀ ਦੇ ਕਿਸੇ ਵਕਤ ਬੜਾ ਖਿਲਾਫ ਸੀ ਅਜ ਫੇਰ ਉਸ ਨੂੰ ਕਾਇਮ ਕਰਨਾ ਚਾਹੁੰਦਾ ਹੈ। ਕੀ ਇਹ ਸੋਸ਼ਲਿਜ਼ਮ ਵਾਲੇ ਪਾਸੇ ਜਾਣ ਵਾਲੀਆਂ ਗੱਲਾਂ ਹਨ ? ਜਿਹੜੇ ਰਾਜੇ ਅਤੇ ਰਾਣੀਆਂ ਨੂੰ ਨੁਮਾਇੰਦੇ ਬਣਾਉਂਦੇ ਹੋਣ ਉਹ ਕਿਸ ਤਰ੍ਹਾਂ socialism ਦੇ ਹਾਮੀ ਹੋ ਸਕਦੇ ਹਨ ?

**Deputy Speaker** : Please resume your seat now.

**ਬਾਬੂ ਬਚਨ ਸਿੰਘ :** ਅੱਛਾ ਜੀ ਮੈਂ ਬੈਠ ਜਾਂਦਾ ਹਾਂ ।

**श्री अमर सिंह** (नारनौंद एस०सी०) : डिप्टी स्पीकर साहिबा, बहुत से इधर के और उधर के भी मेम्बरान सोशलिज्म पर बोल चुके हैं। सोशलिज्म का बेसिक पैटर्न यह होता है: The basic objective of socialism is more production, better distribution of wealth and to raise the standard of life rather than the standard of living. अगर सरकार सोशलिज्म लाना चाहती है तो यह सब बातें लानी पड़ेंगी। देहाती होने के नाते मुझे पता है कि सोसाइटी के अन्दर कितना अंधेरा है। एक आदमी जो हमेशा हवाई घोड़ों पर सवार रहता है वह तो लाखों रुपए ले जाता है और जो आदमी दिन भर जान मारता है उस के बच्चों को पेट भर कर रोटी भी नसीब नहीं होती। आज हालत यह है कि जो आदमी ग़रीब है वह ग़रीब होता जा रहा है और जो अमीर है वह ज्यादा अमीर बनता जा रहा है। डिप्टी स्पीकर साहिबा, अब मैं बताना चाहता हूं कि ज्यादा पैदावार किस तरह हो सकती है। जब तक ज्यादा पैदावार नहीं होगी कीमतों को आप कंट्रोल नहीं कर सकते। हमारे देहातों में 82 परसैंट लोगों की आबादी है।

**Deputy Speaker** : Please be relevant.

**Shri Amar Singh** : आप क्या बात कर रहे हैं। If there is no more production there can be no socialism at all.

**Deputy Speaker** The hon. Member should withdraw his words "आप क्या बात कर रहे हैं"।

**Shri Amar Singh** : I withdraw those words.

**Deputy Speaker** : It has been observed that no effort is spared to lower the dignity of the Chair. I would, therefore, request all such members as are in the habit of doing so to see that they do not fail to maintain the dignity of the Chair.

**श्री अमर सिंह** : तो मैं अर्ज़ कर रहा था कि जब तक पैदावार ज्यादा नहीं होगी कीमतों पर चैक नहीं हो सकता। पंजाब में हरिजनों की आबादी 42 लाख की है और 80 परसैंट लोग उन में से एग्रीकलचरिस्ट हैं। हमारी सरकार ने लैंड रिफार्म्ज़ एक्ट जो बनाए हैं उन से हरिजनों को ज़मीन नहीं मिली क्योंकि वह डिफैक्टिव हैं। मेरे हलके में ढाणी मीर दाद, ढाणी खान बहादुर, ढाणी मारन गांव हैं जहां के हरिजन सन 1961 में भी खेतो बाड़ी करते थे लेकिन इन के लैंड रिफार्म्ज़ एक्ट के बन जाने से वह लोग बिल्कुल बेघर हो गए हैं, ज़मीन काश्त करनी तो एक तरफ रही। मैं सरदार अजमेर सिंह जी के नोटिस में खास कर यह बात लाना चाहता हूं कि वहां जो हरिजन मुद्दत से काश्तकारी करते आ रहे थे उन को ज़मीनों से तो बे दखल करना ही था, घरों से भी बेघर किया जा रहा है। अब आप बताएं कि यह कैसा सोशलिज़्म है। डिस्ट्रीब्यूशन आफ वैल्थ के बारे में मैं अर्ज़ करना चाहता हूं कि जब तक हैवी इंडस्ट्री को नैश्नेलाइज़ नहीं किया जाएगा और अनलिमिटिड वैल्थ को कंट्रोल नहीं किया जाएगा उतनी देर तक डिस्पैरिटी खत्म नहीं होगी। एक तरफ तो कहते हैं कि हरिजनों को हम पोल्ट्री फार्म खोलने के लिये मदद दें

[चौधरी अमर सिंह]

रहे हैं लेकिन दूसरी तरफ मास्टर जी कहते हैं कि 3 करोड़ 87 लाख रुपया जमा किया है उस की स्कीम बनाएंगे। मास्टर जी इस वक्त यहां बैठे नहीं, मैं उन को सुनाना चाहता था :—

"रहबर को यह कहते मैं ने सुना
काफले वालो सब्र करो
मंजिल को एक दिन आना है,
रास्ते भी तो लम्बे होते हैं।।

डिप्टी स्पीकर साहिबा, 92 लाख हरिजनों और दूसरे ग़रीब भाइयों की पंजाब में ऐसी हालत है कि उन को पेट भर के रोटी भी नहीं मिलती। हम कैसे समझें कि सोशलिज्म आ रहा है। सोशालिज्म उस वक्त आ सकता है जब हमारा स्टैंडर्ड आफ लिविंग हाई हो, नहीं तो कागजी सोशलिज्म का कोई लाभ नहीं; जहां तक सर्विसिज़ का ताल्लुक है क्लास थी और फोर एम्पलाइज़ की बहुत बुरी हालत है।

डिप्टी स्पीकर साहिबा, मैं भी पहले देहली में सर्विस करता था इस लिये मुझे पता है कि सरकारी मुलाजमों की हालत कितनी बुरी होती है। महीने के पहले हफता में वह कहते हैं कि हमारा महीना बहुत अच्छा है और वह कम्फर्टस और लकशरीज़ की बातें करते हैं, दूसरे हफते में शोसलिस्ट, तीसरे हफते वह कम्युनिस्ट हो जाते हैं, और चौथे हफते तो उनके पास कुछ नहीं रहता और वह उधार ले कर खाते हैं। चौथे दर्जे के जो मुलाज़म हैं उनकी तरफ सरकार ध्यान दे रही है, यह ठीक बात है। सरकार ने वायदा किया है कि उनकी तन्खाह सौ रुपया कर देंगे लेकिन सौ रुपए से काम नहीं चलेगा। स्वीपर्ज़ की तनखाह भी 70 से 85 रुपए माहवार कर दी है लेकिन मैं अर्ज़ करना चाहता हूं कि सरकार ने तो यह कर दिया मगर म्युनिसिपल कमेटियों ने अभी तक 85 रुपए नहीं दिए हैं, स्वाए तीन चार कमेटियों—लुध्याना, अमृतसर, जालन्धर, करनाल की कमेटियों के जहां कि स्वीपर्ज़ ने ऐजीटेशन करके यह ग्रेड लिया है और किसी कमेटी ने स्वीपर्ज़ की 70 से 85 रुपए तन्खाह नहीं दी है और न ही सरकार ने इस बारे कोई सर्कुलर इशू किया है कि स्वीपर्ज़ को सारे पंजाब में हर जगह 85 रुपए तन्खाह की जाए। (घंटी) मैं सिर्फ दो तीन बातें और करना चाहता हूं, सिर्फ पांच मिन्ट और दें।

**Deputy Speaker** : No please, I will give you only one minute more.

**चौधरी अमर सिंह** : मैं अर्ज़ करता हूं कि अगर सरकार सही मायनों में सोशलिज़्म लाना चाहती है और गरीबों और हरिजनों की हालत ठीक करना चाहती है तो इन दो-तीन तजवीज़ों पर उसे अमल करना चाहिए जो मैं देने लगा हूं। अगर सरकार सोशलिज़्म को कागज़ों में न रख कर उस पर अमल करना चाहती है तो पहले ज़मीन को नैशनलाइज़ करना चाहिये (cheers) तभी यह डिस्पैरिटी खत्म हो सकती है। अगर आप समानता लाना चाहते हैं और समानता का मतलब मैं यह नहीं लेता कि अगर एक आदमी सौ रुपए कमाता है तो दूसरा भी सौ रुपए कमाने वाला हो, बल्कि जैसे अभी बीबी चन्द्रावती ने कहा था......

**Deputy Speaker** : Please leave it and wind up.

**चौधरी अमर सिंह** : चलो मैं इस बात को छोड़ता हूं। आज सुबह आबपाशी के वज़ीर साहिब ने प्रोडक्शन के बारे सवाल का जवाब देते हुए बतलाया कि सरकार और पानी नहीं दे सकती।

मैं पूछना चाहता हूं कि अगर सरकार पानी नहीं दे सकती तो प्रोडक्शन कैसे बढ़ेगी। पैदावार का लिन्क पानी से है। हमारे हां सुन्दर ब्रांच, हिसार मेजर और पेटगढ़ डिस्टरीबियूटरी पिछले डेढ़ महीने से बन्द है और लोगों में हाहाकार मची हुई है। एक तो पानी नहीं, दूसरे कुदरत भी किसानों की मदद नहीं कर रही है। जब कहीं फसल पकने वाली होती है तो कभी फ्लड आ जाते हैं और कभी कोई और मुसीबत आ जाती है। आंकड़ों से पता चलता है कि पिछले छः सात सालों में फ्लडों से पौने दो अरब रुपए की फसलें तबाह हुई हैं। मुख्य मंत्री साहिब ने भी अपनी एक स्टेटमैंट में बताया है कि 21 करोड़ रुपया वह इस पर खर्च कर चुके हैं और 21 करोड़ और अगले दो सालों में खर्च करना है।.........

**Deputy Speaker**: Please resume your seat. I don't allow you to speak further.

**कामरेड राम चन्द्र** (नूरपुर) : अर्ज किया है :

"ख्वाब से बेदार होता है महकूम गर
फिर सुला देती है उसको हुक्मरान की साहिरी"

डिप्टी स्पीकर साहिबा, श्री यश जी ने जो प्रस्ताव पेश किया है उसे मैं समझता हूं कि वह बूरजुआज़ ट्रिक्सटर का आखिरी ट्रक है जो लोगों के सामने पेश किया जा रहा है। आखिर सोशालज्म है क्या? इसका कोई जिकर इस प्रस्ताव में नहीं है। असल चीज यह है कि कांग्रेस ने अभी तक सोशलिज़्म को अपनाया ही नहीं है और अब तक लोगों को डिसीव ही किया गया है। इनकी सोशलिज़्म से मुराद क्या है और उसके क्या मायने हैं इस का किसी को आज तक पता नहीं। इनकी पोज़ीशन यह है :—

"चलता हूं थोड़ी दूर हर इक तेज़ रौ के साथ,
पहचानता नहीं हूं अभी राहबर को मैं।"

जब कांग्रेस पार्टी बरसरे इक्तदार आई तो कहा गया कि हम यहां पर वैलफेयर स्टेट लाएंगे। फिर कहा कि यह नहीं, अब हम कोआप्रेटिव कामन वैल्थ कायम करेंगे मगर बाद में कहने लगे कि यह भी ठीक नहीं, हम इस से एक बेहतर चीज लाएंगे जिसे सोशलिस्टिक पैटर्न का नाम दिया गया लेकिन अब उस से भी मुनकर हो गए इतने सालों के बाद और अब कहते हैं कि सोशलिज़्म पैटर्न का उद्देश्य भी ठीक नहीं था हम सोशलिज़्म लाएंगे। तो क्या इतने सालों तक अब तक लोगों को धोखा दिया जाता रहा है? कहते हैं कि सोशलिज़्म लाने के लिए सब कुछ कर रहे हैं लेकिन यह तो पहले बताएं कि आप किस चीज़ को सोशलिज़्म कहते हैं जिसे आप लाना चाहते हैं...........(*Interruption*)

**Deputy Speaker** : Order please. I will not allow anybody to interrupt Comrade Sahib.

**कामरेड राम चन्द्र** : सोशलिज़्म जो है इसके मायनी हैं nationalization of means of production and distribution. मैं पूछना चाहता हूं कि इस प्रस्ताव में ऐसा करने का कहां ज़िक्र किया गया है? इस का मतलब है कि आप टांगे को घोड़े के आगे बांधना चाहते हैं। जो चीज़ पहले होनी चाहिए उसे बाद में करने की सोचते है और जो बाद में होनी चाहिए उसे पहले करना चाहते हैं। सोशलिज़्म लाने के लिए पहली जो बात करनी चाहिए वह यह है कि पहले आप जराए पैदावार को कौमी करें। ज़राए पैदावार में दो चीज़ें आती हैं। ज़मीन और इन्डस्ट्री। जमीन काश्तकारों के हवाले करने का जो हशर हुआ है वह

